# ਵਰਿਆਮ




ਫਰਵਰੀ ੨੦੨੦
੪੫ਵਾਂ ਸਾਲ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੇ ਸ਼ੁੱਭ ਅਵਸਰ ਤੇ
19 ਜਨਵਰੀ 2020 ਨੂੰ ਦਿੱਲੀ ਵਿਖੇ ਸਜੇ ਵਿਸ਼ਾਲ ਨਗਰ ਕੀਰਤਨ ਦਾ ਦ੍ਰਿਸ਼



40/-

# ਉਪਦੇਸ਼ ਸ੍ਰੀ ਸਤਿਗੁਰੂ ਉਦੇ ਸਿੰਘ ਜੀ

## ਸ਼ਹੀਦੀ ਮੇਲਾ ਮਲੇਰਕੋਟਲਾ 17 ਜਨਵਰੀ 2020

ਪਰਮ ਸਤਿਕਾਰਯੋਗ ਸਾਧ ਸੰਗਤ ਜੀ

ਅੱਜ ਆਪਾਂ ਉਨ੍ਹਾਂ ਮਹਾਨ ਸ਼ਹੀਦਾਂ ਦੀ ਯਾਦ ਵਿਚ ਇਕੱਠੇ ਹੋਏ ਹਾਂ। ਮੈਂ ਸਮਝਦਾ ਹਾਂ ਕਿ ਇਹ ਸਾਡੇ ਧੰਨ ਭਾਗ ਨੇ, ਅਸੀਂ ਉਹਨਾਂ ਦੀ ਯਾਦ ਮਨਾਉਂਦੇ ਹਾਂ, ਉਨ੍ਹਾਂ ਦੀ ਸਿਫਤ ਕਰਦੇ ਹਾਂ, ਸਾਡੇ ਗੁਰੂਆਂ ਦੀ ਸਿਫਤ ਕਰਦੇ ਹਾਂ। ਇਹ ਘੜੀਆਂ ਸਾਡੇ ਲੇਖੇ ਲੱਗਦੀਆਂ ਨੇ। ਜਿਸ ਪਾਤਸ਼ਾਹ ਨੇ ਉਨ੍ਹਾਂ ਤੇ ਕਿਰਪਾ ਕੀਤੀ, ਉਨ੍ਹਾਂ ਨੂੰ ਫਾਂਸੀਆਂ ਤੋਂ ਡਰ ਨਾ ਲੱਗਾ, ਉਨ੍ਹਾਂ ਨੂੰ ਤੋਪਾਂ ਤੋਂ ਡਰ ਨਾ ਲੱਗਾ, ਉਹ ਖ਼ੁਸ਼ੀ ਖ਼ੁਸ਼ੀ ਸ਼ਹੀਦ ਹੋਏ, ਉਸ ਸੱਚੇ ਪਾਤਸ਼ਾਹ ਨੂੰ ਬੜੇ ਪਿਆਰ ਨਾਲ ਯਾਦ ਕਰਦੇ ਆਖੀਏ-ਧੰਨ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ।



ਇਸ ਦੇਸ਼ ਦੀ ਆਜ਼ਾਦੀ ਇੱਕ ਬਹੁਤ ਵੱਡਾ ਕੰਮ ਹੋ ਗਿਆ ਸੀ ਕਿਉਂਕਿ 1857 ਦੇ ਗਦਰ ਤੋਂ ਬਾਅਦ ਬੜੇ ਜ਼ੋਰ ਨਾਲ ਅੰਗ੍ਰੇਜ਼ਾਂ ਨੇ ਉਸ ਗਦਰ ਨੂੰ ਦਬਾ ਦਿੱਤਾ ਸੀ ਕਿ ਮੁੜ ਕੇ ਉਠ ਨਾ ਸਕਣ। ਉਸ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਇਹ ਨਾਮਧਾਰੀ ਸਿੱਖ ਉੱਠੇ। ਜਿਸ ਤਰ੍ਹਾਂ ਉਨ੍ਹਾਂ ਨੇ ਸ਼ਹੀਦੀਆਂ ਪਾਈਆਂ, ਉਸ ਤੋਂ ਬਾਅਦ ਦੋਬਾਰਾ ਇਹ ਆਜ਼ਾਦੀ ਦੀ ਲਹਿਰ ਸੁਰਜੀਤ ਹੋਈ। ਜਿਸ ਤਰ੍ਹਾਂ ਸੱਚੇ ਪਾਤਸ਼ਾਹ ਨੇ ਨਾ ਮਿਲਵਰਤਨ ਕੀਤਾ, ਉਨ੍ਹਾਂ ਦੀਆਂ ਚੀਜ਼ਾਂ ਦਾ ਬਾਈਕਾਟ ਕੀਤਾ, ਉਸ ਤੋਂ ਬਾਅਦ ਕਿੰਨੇ ਹੀ ਸ਼ਹੀਦ ਹੋ ਗਏ ਤੇ ਇਸ ਦੇਸ਼ ਨੂੰ ਆਜ਼ਾਦੀ ਮਿਲੀ। ਜਿਸ ਤਰ੍ਹਾਂ ਸ਼ਹੀਦ ਹੋਣ ਲੱਗਿਆ ਭਾਈ ਹਾਰਾ ਸਿੰਘ ਹੋਰਾਂ ਨੇ ਆਖਿਆ ਕਿ ਅਸੀਂ ਦੋਬਾਰਾ ਜਨਮ ਲੈ ਕੇ ਫੇਰ ਆਏ, ਜਿਨ੍ਹਾਂ ਚਿਰ ਅਸੀਂ ਤੈਨੂੰ ਕੱਢ ਨਹੀਂ ਦੇਂਦੇ, ਓਨਾਂ ਚਿਰ ਅਸੀਂ ਮਰਦੇ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕਰਦੇ ਹਨ, ਭਾਵੇਂ ਉਹ ਸ਼ਹੀਦ ਉਧਮ ਸਿੰਘ ਜੀ ਸਨ, ਭਾਵੇਂ ਉਹ ਸ਼ਹੀਦ ਭਗਤ ਸਿੰਘ ਜੀ ਸਨ, ਉਹ ਅਸੀਂ ਸਾਰੇ ਸਮਝਦੇ ਹਾਂ ਕਿ ਉਹਨਾਂ ਵਿੱਚੋਂ ਹੀ ਸਨ।

ਇਸ ਦੇਸ਼ ਦੀ ਜੋ ਇਹ ਨੀਂਹ ਰੱਖੀ, ਇਹ ਦੇਸ਼ ਜੋ ਇਸ ਰੂਪ ਵਿੱਚ ਹੈ, ਉਹ ਸਾਡੇ ਸਿੱਖ ਗੁਰੂਆਂ ਅਤੇ ਸਿੱਖ ਸ਼ਹੀਦਾਂ ਦੀ ਕਿਰਪਾ ਨਾਲ ਹੈ। ਧੰਨ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ। ਜਦੋਂ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਹੁਕਮ ਕੀਤਾ ਕਿ ਅਜੇ ਪਨੀਰੀ ਛੋਟੀ ਹੈ, ਤਾਂ ਉਹਨਾਂ ਨੇ ਆਖਿਆ ਕਿ ਸਾਨੂੰ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਦਰਸ਼ਨ ਦੇ ਕੇ ਹੁਕਮ ਕਰਦੇ ਨੇ ਕਿ ਤੁਸੀਂ ਮਲੇਰਕੋਟਲਾ ਤੇ ਚੜ੍ਹਾਈ ਕਰੋ। ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਹੋਈ, ਉਦੋਂ ਮੁਗਲਾਂ ਨੇ ਆਖਿਆ ਕਿ ਅਸੀਂ ਦੋਹਾਂ (ਧਰਮਾਂ) ਦੀ ਥਾਂ ਇੱਕ ਹੀ ਕਰ ਦੇਣਾਂ। ਮੈਂ ਬੜੇ ਸਤਿਕਾਰ ਨਾਲ ਕਹਿੰਦਾ ਕਿ ਉਹ ਵਿਰੋਧ ਸਿੱਖਾਂ ਤੇ ਮੁਸਲਮਾਨਾਂ ਦਾ ਕਦੇ ਵੀ ਨਹੀਂ ਸੀ। ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਨੇ ਹੁਕਮ ਕੀਤਾ ਕਿ ਇਹ ਦੋ ਤੋਂ ਤਿੰਨ ਹੋਣਗੇ। ਸਤਿਗੁਰੂ ਜੀ ਦੀ ਸ਼ਹੀਦੀ ਹੋਈ, ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਹੋਈ। ਇਹ ਇਕ ਪ੍ਰੇਰਨਾ ਸਰੋਤ ਬਣਿਆ। ਇਹ ਦੇਸ਼ ਜੋ ਵਰਨਾਂ, ਰਿਆਸਤਾਂ ਤੇ ਧਰਮਾਂ ਵਿੱਚ ਵੰਡਿਆ ਹੋਇਆ ਸੀ, ਇਸ ਦੇਸ਼ ਦੀ ਜੋ ਅੱਜ ਬਨਤਰ ਹੈ, ਉਹ ਸਾਡੇ ਸਤਿਗੁਰੂ ਸਾਹਿਬਾਨਾਂ ਦੀ ਕਿਰਪਾ ਹੈ। ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ ਅੰਮ੍ਰਿਤ ਛਕਾਉਣ ਦੀ ਕਿਰਪਾ ਕੀਤੀ। ਉਸ ਸਿੱਖੀ ਨੂੰ ਸੁਰਜੀਤ ਕੀਤਾ, ਬੀਬੀਆਂ ਨੂੰ ਅੰਮ੍ਰਿਤ ਛਕਾਇਆ, ਉਹ ਕਿਰਪਾ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ। ਇਹ ਦਿਨ ਮਨਾਉਣ ਦਾ ਇਹ ਫਾਇਦਾ ਹੈ ਕਿ ਅਸੀਂ ਸ਼ਹੀਦਾਂ ਨੂੰ ਯਾਦ ਕਰਦੇ ਹਾਂ ਅਤੇ ਸਾਨੂੰ ਇਹ ਪ੍ਰੇਰਨਾ ਮਿਲਦੀ ਹੈ ਕਿ ਅਸੀਂ ਕਦੇ ਫੇਰ ਇਨ੍ਹਾਂ ਵਰਨਾਂ, ਜਾਤੀਆਂ ਤੇ ਧਰਮਾਂ ਵਿੱਚ ਨਾ ਵੰਡੇ ਜਾਈਏ ਜਿਨ੍ਹਾਂ ਨਾਲੋਂ ਤੋੜ ਕੇ ਸੱਚੇ ਪਾਤਸ਼ਾਹ ਨੇ ਸਾਨੂੰ ਇਕ ਅਕਾਲ ਦੇ ਨਾਲ ਜੋੜਿਆ। ਇਨ੍ਹਾਂ ਸ਼ਹੀਦੀਆਂ ਨੂੰ ਯਾਦ ਕਰਦੇ ਹੋਏ ਇਹ ਸਾਖੀਆਂ ਅਸੀਂ ਆਪਣੇ ਬੱਚਿਆਂ ਨੂੰ ਸੁਨਾਈਏ। ਅਸੀਂ ਆਜ਼ਾਦ ਜ਼ਰੂਰ ਹਾਂ ਪਰ ਜਿਸ ਦੇਸ਼ ਦੀ ਕਲਪਨਾ ਭਾਈ ਹੀਰਾ ਸਿੰਘ, ਭਾਈ ਵਰਿਆਮ ਸਿੰਘ, ਸ਼ਹੀਦ ਉਧਮ ਸਿੰਘ, ਸ਼ਹੀਦ ਭਗਤ ਸਿੰਘ ਹੋਰਾਂ ਕੀਤੀ ਸੀ, ਉਸ ਦੀ ਬਨਤਰ ਤੋਂ ਅਸੀਂ ਅਜੇ ਵੀ ਬਹੁਤ ਦੂਰ ਹਾਂ। ਅਸੀਂ ਇਥੋਂ ਇਹ ਸਿੱਖਿਆ ਲੈ ਕੇ ਜਾਈਏ, ਇਹ ਅਰਦਾਸ ਕਰੀਏ ਕਿ ਆਪ ਚੰਗੇ ਸਿੱਖ ਬਣੀਏ ਆਪ ਸਿੱਖੀ ਤੇ ਚੱਲਦਿਆਂ ਹੋਇਆ, ਆਪਣਾ ਹਿੱਸਾ ਜ਼ਰੂਰ ਪਾਈਏ ਕਿ ਇਹ ਦੇਸ਼ ਉਹਨਾਂ ਦੇ ਸੁਪਨਿਆਂ ਦਾ ਦੇਸ਼ ਬਣ ਸਕੇ। ਇਹ ਜੋ ਯਾਦਗਾਰਾਂ ਬਣੀਆਂ ਨੇ, ਜਿਨ੍ਹਾਂ ਨੇ ਸਾਨੂੰ ਸਿੱਖੀ ਦੇ ਨਾਲ ਜੋੜ ਕੇ ਰੱਖਿਆ ਹੈ, ਉਨ੍ਹਾਂ ਦੇ ਚਰਨਾਂ ਵਿੱਚ ਨਮਸਕਾਰ ਕਰਦੇ ਹੋਏ ਆਖੀਏ ਧੰਨ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਸਾਨੂੰ ਸਿੱਖੀ ਤੇ ਚਲ ਸਕਣ ਦਾ, ਸਾਨੂੰ ਸੱਚ ਤੇ ਚਲ ਸਕਣ ਦਾ, ਸਾਨੂੰ ਚੰਗੇ ਸਿੱਖ ਤੇ ਚੰਗੇ ਇਨਸਾਨ ਬਨ ਸਕਣ ਦਾ ਮਾਣ ਬਖਸ਼ਣ।

***

# ਵਰਿਆਮ

ਫਰਵਰੀ - ੨੦੨੦

ਜਿਲਦ-੪੫

ਅੰਕ- ੪

ਬਾਨੀ ਸੰਪਾਦਕ

ਸ੍ਰ. ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph.:0181-2222543 (O) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਮਾਂ ਬੋਲੀ ਦਾ ਸਤਿਕਾਰ ਕਰੋ

"ਹੋਰੁ ਭਾਈ ਖਾਲਸਾ ਜੀ ਸਾਰੀ ਸੰਗਤ ਨੂੰ ਏਹੁ ਹੁਕਮ ਹੈ ਜੋ ਸਭ ਨੇ ਤਾਂ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ ਅਰੁ ਪਿਛਲੀ ਰਾਤ ਉਠ ਕੇ ਜ਼ਰੂਰ ਇਸਨਾਨੁ ਕਰਨਾ, ਜਨਾਨੇ ਮਰਦਾਨੇ ਜ਼ਰੂਰ ਬਾਣੀ ਕੰਠ ਕਰਨੀ। ਹਰਿਦਾਸ ਏਹੁ ਸਰਬਤ ਸੰਗਤ ਨੂੰ ਸੁਣਾਇ ਦੇਣੀ। ਜੇ ਬਣਿ ਆਵੇ ਤਾਂ ਪੰਜ ਗਰੰਥ ਕੰਠ ਕਰਨੇ ਨਹੀਂ ਤਾਂ ਜਪੁ, ਜਾਪੁ, ਰਹਿਰਾਸ, ਆਰਤੀ ਸੋਹਿਲਾ, ਆਸਾ ਦੀ ਬਾਰ, ਸੁਖਮਨੀ ਜ਼ਰੂਰ ਕੰਠ ਕਰਨੇ ਅਰੁ ਨਿਤ ਨਾਇਕੇ ਝਲਾਗੇ ਪੜਨੇ ਅਰੁ ਲੜਕੀ ਲੜਕੇ ਨੂ ਅਖਰ ਪੜਾਉਣੇ। ਫੇਰ ਬਾਣੀ ਕੰਠ ਕਰਨੀ ਅਰੁ ਗ੍ਰੰਥ ਸਾਹਿਬ ਦਾ ਭੋਗ ਪਾਉਣਾ, ਜਥਾ ਸਕਤਿ ਪ੍ਰਸਾਦਿ ਕਰਨਾ।" ਹੁਕਮਨਾਮਾ- ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 17-18 ਜਨਵਰੀ 1872 ਈ ਦੀ ਕਾਲੀ ਬੋਲੀ ਠੰਢੀ ਰਾਤ ਨੂੰ ਅੰਗ੍ਰੇਜ਼ਾਂ ਨੇ ਜਲਾਵਤਨ ਕਰਕੇ ਬਰਮਾ ਭੇਜ ਦਿੱਤਾ ਸੀ। ਸਤਿਗੁਰੂ ਜੀ ਦੇ ਉੱਥੇ ਨਿਵਾਸ ਦੌਰਾਨ ਨਾਮਧਾਰੀ ਸਿੱਖਾਂ ਨੇ ਉਹਨਾਂ ਨਾਲ ਸੰਪਰਕ ਕਾਇਮ ਕਰਕੇ ਉਨ੍ਹਾਂ ਤੋਂ ਹੁਕਮਨਾਮੇ ਪ੍ਰਾਪਤ ਕੀਤੇ। ਉਪਰੋਕਤ ਹੁਕਮਨਾਮੇ ਵਿੱਚ ਉਹ ਸਪੱਸ਼ਟ ਰੂਪ ਵਿੱਚ ਲੜਕੇ ਲੜਕੀਆਂ ਨੂੰ ਪੜ੍ਹਾਉਣ ਦਾ ਆਦੇਸ਼ ਕਰ ਰਹੇ ਹਨ। ਨਾਲ ਹੀ ਸਭ ਮਾਈ ਭਾਈ, ਬੁੱਢੇ ਅਤੇ ਬਾਲੇ ਨੂੰ ਗੁਰਬਾਣੀ ਕੰਠ ਕਰਨ ਅਤੇ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਭੋਗ ਪਾਉਣ ਦਾ ਹੁਕਮ ਕਰ ਰਹੇ ਹਨ।

ਅੱਜ ਵੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਜਦੋਂ ਵੀ ਸੰਗਤ ਨੂੰ ਸੰਬੋਧਨ ਕਰਦੇ ਹਨ ਤਾਂ ਇਹੀ ਹੁਕਮ ਕਰਦੇ ਹਨ ਕਿ ਅਸੀਂ ਪੰਜਾਬੀ ਬੋਲੀਏ ਅਤੇ ਬੱਚਿਆਂ ਨੂੰ ਵੀ ਪੰਜਾਬੀ ਬੋਲਣੀ, ਲਿਖਣੀ ਤੇ ਪੜ੍ਹਨੀ ਸਿਖਾਈਏ। ਪੰਜਾਬੀ ਬੋਲੀ ਦੇ ਗਿਆਨ ਨਾਲ ਹੀ ਅਸੀਂ ਗੁਰਬਾਣੀ ਨਾਲ ਜੁੜ ਸਕਾਂਗੇ, ਕਿਉਂਕਿ ਗੁਰਬਾਣੀ ਨਾਲ ਜੁੜ ਕੇ ਹੀ ਅਸੀਂ ਸਿੱਖੀ ਨਾਲ ਜੁੜੇ ਰਹਿ ਸਕਦੇ ਹਾਂ। ਗੁਰਬਾਣੀ ਦਾ ਅਸਲ ਸਤਿਕਾਰ ਵੀ ਤਾਂ ਹੀ ਹੈ, ਜੇਕਰ ਅਸੀਂ ਬਾਣੀ ਨੂੰ ਸ਼ੁੱਧ ਰੂਪ ਵਿੱਚ ਪੜ੍ਹੀਏ, ਉਸ ਦੇ ਅਰਥ ਸਮਝੀਏ, ਵੀਚਾਰੀਏ ਅਤੇ ਆਪਣੇ ਗੁਰੂ ਸਾਹਿਬਾਨਾਂ ਦੁਆਰਾ ਰਚੀ ਬਾਣੀ ਦੀਆਂ ਸਿੱਖਿਆਵਾਂ ਤੇ ਅਮਲ ਕਰੀਏ।

ਅਸੀਂ ਸਤਿਗੁਰੂ ਨਾਨਕ ਦੇਵ ਜੀ ਦੇ ਉਪਾਸਕ ਹਾਂ। ਉਨ੍ਹਾਂ ਨੇ ਆਪਣੀ ਪਵਿੱਤਰ ਬਾਣੀ ਦੀ ਰਚਨਾ ਆਪਣੀ ਮਾਂ ਬੋਲੀ ਵਿੱਚ ਕੀਤੀ ਸੀ, ਜਿਸ ਦਾ ਅਨੁਸਰਨ ਸਾਰੇ ਗੁਰੂ ਸਾਹਿਬਾਨਾਂ ਨੇ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਭਾਵਨਾ ਦਾ ਸਤਿਕਾਰ ਕਰਦੇ ਹੋਏ ਸਾਰੀ ਸੰਗਤ ਨੂੰ ਅੱਖਰ ਪੜ੍ਹਣ ਦਾ ਆਦੇਸ਼ ਦਿੱਤਾ। ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਉਨ੍ਹਾਂ ਦੀ ਦੱਸੀ ਮਰਿਆਦਾ ਅਨੁਸਾਰ ਯਥਾਸ਼ਕਤ ਚੱਲਣ ਦੀ ਕੋਸ਼ਿਸ਼ ਕਰਦੇ ਹਾਂ, ਪਰ ਹੁਣ ਇੰਞ ਮਹਿਸੂਸ ਹੋਣ ਲੱਗ ਗਿਆ ਹੈ ਕਿ ਉਨ੍ਹਾਂ ਦੇ ਹੁਕਮਨਾਮਿਆਂ ਨੂੰ ਪੜ੍ਹ ਕੇ ਅਤੇ ਸੀਸ ਨਿਵਾ ਕੇ ਹੀ ਅਸੀਂ ਆਪਣਾ ਫਰਜ਼ ਪੂਰਾ ਕਰ ਰਹੇ ਹਾਂ। ਬਸੰਤ ਪੰਚਮੀ ਵਾਲੇ ਦਿਨ ਸਤਿਗੁਰੂ ਜੀ ਦਾ ਪ੍ਰਕਾਸ਼ ਪੁਰਬ ਹੁੰਦਾ ਹੈ। ਦੇਸ਼ਾਂ ਵਿਦੇਸ਼ਾਂ ਵਿਚ ਨਾਮ-ਸਿਮਰਨ, ਦੀਵਾਨ-ਕੀਰਤਨ, ਕਵੀ ਦਰਬਾਰ ਅਤੇ ਅਟੁੱਟ ਲੋਹ ਲੰਗਰ ਨਾਲ ਇਹ ਪੁਰਬ ਮਨਾਇਆ ਜਾਂਦਾ ਹੈ। ਪਰ ਇਹ ਸਭ ਕੁਝ ਕਰਨਾ ਤਾਂ ਹੀ ਸਾਰਥਕ ਹੈ, ਜੇਕਰ ਅਸੀਂ ਉਨ੍ਹਾਂ ਦੇ ਹੁਕਮਾਂ ਨੂੰ ਵੀ ਮੰਨੀਏ। ਸਿਰਫ ਚਿੱਟੇ ਕੱਪੜੇ ਪਾ ਕੇ ਅਤੇ ਗਲ ਵਿਚ ਮਾਲਾ ਪਾ ਕੇ ਅਸੀਂ ਆਪਣੇ ਆਪ ਨੂੰ ਸਤਿਗੁਰੂ ਰਾਮ ਸਿੰਘ ਦੇ ਸਿੱਖ ਨਹੀਂ ਅਖਵਾ ਸਕਦੇ। ਹੁਕਮ ਮੰਨਣਾ ਵੀ ਜ਼ਰੂਰੀ ਹੈ।

ਜਿੱਥੇ ਤਕ ਕੁੜੀਆਂ ਨੂੰ ਪੜ੍ਹਾਉਣ ਦੀ ਗੱਲ ਹੈ, ਉਹ ਤਾਂ ਤਕਰੀਬਨ ਸਾਰੇ ਹੀ ਆਪਣੀਆਂ ਬੱਚੀਆਂ ਨੂੰ ਪੜ੍ਹਾ ਰਹੇ ਹਨ, ਪਰ ਪੜ੍ਹਾ ਕੀ ਰਹੇ ਹਨ, ਇਹ ਪਤਾ ਨਹੀਂ। ਹੁਣ ਤੇ ਪੰਜਾਬ ਦੇ ਵੀ ਅੰਗ੍ਰੇਜ਼ੀ ਸਕੂਲਾਂ ਵਿੱਚ ਪੰਜਾਬੀ ਬੋਲਣ ਤੇ ਜੁਰਮਾਨਾ ਲਗਾਇਆ ਜਾ ਰਿਹਾ ਹੈ। ਇੱਥੇ ਮੈਨੂੰ ਪਦਮ ਸ੍ਰੀ ਡਾ. ਸੁਰਜੀਤ ਪਾਤਰ ਦੀਆਂ ਪੰਕਤੀਆਂ ਯਾਦ ਆ ਰਹੀਆਂ ਹਨ ਕਿ-

ਸਭ ਚੀਂ ਚੀਂ ਕਰਦੀਆਂ ਚਿੜ੍ਹੀਆਂ ਦਾ, ਸਭ ਕਲ ਕਲ ਕਰਦੀਆਂ ਨਦੀਆਂ ਦਾ,<br>
ਸਭ ਸ਼ਾਂ ਸ਼ਾਂ ਕਰਦੇ ਬਿਰਖਾਂ ਦਾ, ਆਪਣਾ ਹੀ ਤਰਾਨਾ ਹੁੰਦਾ ਹੈ,<br>
ਪਰ ਸੁਣਿਆ ਹੈ ਇਸ ਧਰਤੀ ਤੇ, ਇਕ ਐਸਾ ਦੇਸ਼ ਵੀ ਹੈ ਜਿਸ ਅੰਦਰ<br>
ਬੱਚੇ ਜੇ ਆਪਣੀ ਮਾਂ ਬੋਲੀ ਬੋਲਣ ਤਾਂ ਜੁਰਮਾਨਾ ਹੁੰਦਾ ਹੈ।

ਅਧਿਆਪਕ ਵੀ ਬੱਚਿਆਂ ਨੂੰ ਸਿਰਫ ਅੰਗ੍ਰੇਜ਼ੀ ਬੋਲਣ ਦੀ ਹੀ ਸਿੱਖਿਆ ਦਿੰਦੇ ਹਨ। ਆਪਸ ਵਿੱਚ ਬੱਚੇ ਹਿੰਦੀ ਵਿੱਚ ਗੱਲਾਂ ਕਰਦੇ ਹਨ। ਘਰਾਂ ਵਿੱਚ ਉਹ ਆਪਣੇ ਮਾਪਿਆਂ ਜਾਂ ਬਜ਼ੁਰਗਾਂ ਨੂੰ ਪੰਜਾਬੀ ਬੋਲਦੇ ਸੁਣਦੇ ਹੀ ਹਨ, ਪਰ ਬੋਲਣ ਵਿੱਚ ਸ਼ਰਮ ਮਹਿਸੂਸ ਕਰਦੇ ਹਨ ਕਿਉਂਕਿ ਉਹ ਚੰਗੀ ਤਰ੍ਹਾਂ ਪੰਜਾਬੀ ਨਹੀਂ ਬੋਲ ਸਕਦੇ। ਇਸੇ ਰਲੀ ਮਿਲੀ ਭਾਸ਼ਾ ਨੂੰ ਬੋਲਣ ਤੋਂ ਡਰਦੇ ਉਹ ਇਸੇ ਹੀਨ ਭਾਵਨਾ ਨਾਲ ਵੱਡੇ

ਹੁੰਦੇ ਹਨ ਕਿ ਪੰਜਾਬੀ ਬੋਲਣ ਨਾਲ ਉਹ ਪੜ੍ਹੇ ਲਿਖੇ ਨਹੀਂ ਲੱਗਣਗੇ।

ਇਸ ਵਿਚ ਕਸੂਰ ਸਿਰਫ ਸਰਕਾਰ ਜਾਂ ਸਕੂਲਾਂ ਦਾ ਨਹੀਂ, ਸਗੋਂ ਮਾਪਿਆਂ ਅਤੇ ਪਰਵਾਰ ਦੇ ਜੀਆਂ ਦਾ ਵੀ ਹੈ। ਮਾਵਾਂ ਜਦੋਂ ਆਪਸ ਵਿੱਚ ਆਪਣੀਆਂ ਸਹੇਲੀਆਂ ਭੈਣਾਂ ਨਾਲ ਗੱਲਾਂ ਕਰਦੀਆਂ ਹਨ ਤਾਂ ਵਧੀਆ ਪੰਜਾਬੀ ਬੋਲਦੀਆਂ ਹਨ, ਪਰ ਬੱਚੇ ਦੇ ਸਾਹਮਣੇ ਆਉਂਦੇ ਹੀ ਪਤਾ ਨਹੀਂ ਇਹਨਾਂ ਦੀ ਜ਼ੁਬਾਨ ਨੂੰ ਕਿਹੜਾ ਮੋੜਾ ਪੈਂਦਾ ਹੈ ਕਿ ਬੱਚੇ ਨਾਲ ਹਿੰਦੀ ਜਾਂ ਅੰਗ੍ਰੇਜ਼ੀ ਵਿੱਚ ਬੋਲਣ ਲੱਗ ਪੈਂਦੀਆਂ ਹਨ। ਅੱਜ ਕੱਲ ਦੇ ਨੌਜਵਾਨ ਜਿਹੜੇ ਕਿ ਹੁਣੇ ਹੀ ਮਾਂ ਬਾਪ ਬਣੇ ਹਨ, ਉਨ੍ਹਾਂ ਨੂੰ ਤਾਂ ਆਪ ਨੂੰ ਵੀ ਪੰਜਾਬੀ ਬੋਲਣੀ ਨਹੀਂ ਆਉਂਦੀ, ਉਹ ਵਿਚਾਰੇ ਕੀ ਕਰਨ? ਮਾਪੇ ਸਮਝਦੇ ਹਨ ਕਿ ਉਹ ਬੱਚਿਆਂ ਨਾਲ ਹਿੰਦੀ ਅੰਗ੍ਰੇਜ਼ੀ ਵਿੱਚ ਗੱਲ ਕਰਕੇ ਜ਼ਿਆਦਾ ਲਾਡ ਕਰ ਰਹੇ ਹਨ, ਪਰ ਇਹ ਸਹੀ ਨਹੀਂ ਹੈ। ਅਸਲ ਵਿੱਚ ਉਹ ਬੱਚਿਆਂ ਨੂੰ ਹਾਸੋਹੀਣੀ ਸਥਿਤੀ ਵਿੱਚ ਪਾ ਰਹੇ ਹਨ। ਕੱਲ ਨੂੰ ਜਦੋਂ ਇਹ ਬੱਚੇ ਦੂਜੇ ਸੂਬੇ ਜਾਂ ਬਾਹਰਲੇ ਮੁਲਕਾਂ ਵਿੱਚ ਪੜ੍ਹਾਈ ਜਾਂ ਨੌਕਰੀ ਵਾਸਤੇ ਜਾਂਦੇ ਹਨ ਤਾਂ ਆਪਣੀ ਮਾਂ ਬੋਲੀ ਨਾ ਜਾਨਣ ਕਰਕੇ ਉਹਨਾਂ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪੈਂਦਾ ਹੈ।

ਭਾਸ਼ਾ ਵਿਗਿਆਨੀਆਂ ਦਾ ਵੀ ਇਹੀ ਕਹਿਣਾ ਹੈ ਕਿ ਜੇਕਰ ਬੱਚਾ ਪਹਿਲੇ ਪੰਜ ਛੇ ਸਾਲ ਆਪਣੀ ਮਾਂ ਬੋਲੀ ਵਿੱਚ ਪੜ੍ਹਾਈ ਕਰਦਾ ਹੈ ਤਾਂ ਉਸ ਦੇ ਦਿਮਾਗ ਦਾ ਵਿਕਾਸ ਛੇਤੀ ਹੁੰਦਾ ਹੈ। ਫੇਰ ਉਹ ਸਹਿਜੇ ਹੀ ਅਤੇ ਜਲਦੀ ਹੀ ਦੂਜੀਆਂ ਭਾਸ਼ਾਵਾਂ ਤੇ ਮੁਹਾਰਤ ਹਾਸਲ ਕਰ ਲੈਂਦਾ ਹੈ। ਮਾਹਿਰਾਂ ਨੇ ਤਾਂ ਇਥੋਂ ਤਕ ਵੀ ਚਿਤਾਵਨੀ ਦਿੱਤੀ ਹੈ-

"ਮਾਂ ਬੋਲੀ ਜੇ ਭੁੱਲ ਜਾਓਗੇ,
ਕੱਖਾਂ ਵਾਂਗੂੰ ਰੁਲ ਜਾਓਗੇ।"

ਹੁਣ ਅਸੀਂ ਆਪ ਹੀ ਸੋਚ ਸਕਦੇ ਹਾਂ ਕਿ ਆਪਾਂ ਕੀ ਕਰਨਾ ਹੈ। ਮਾਂ ਬੋਲੀ ਦਾ ਪੱਲਾ ਫੜ ਕੇ ਹੀ ਅਸੀਂ ਆਪਣੇ ਵਿਰਸੇ ਨੂੰ ਸਮਝ ਸਕਦੇ ਹਾਂ ਅਤੇ ਸਹੀ ਸੰਭਾਲ ਕਰ ਸਕਦੇ ਹਾਂ।

**ਰਜਵੰਤ ਕੌਰ**

***

---

# ਮਲੇਰਕੋਟਲਾ ਦੇ 66 ਕੂਕੇ ਸ਼ਹੀਦਾਂ ਨੂੰ ਚਿਤਵਦਿਆਂ

*-ਗੁਰਭਜਨ ਗਿੱਲ*



ਅਗਨ ਤੇ ਲਗਨ ਦੀਆਂ
ਛਿਆਹਠ ਮੋਮਬੱਤੀਆਂ ਬਲਦੀਆਂ
ਮਲੇਰਕੋਟਲੇ ਦੇ ਰੱਕੜ 'ਚ
ਨਿਰੰਤਰ ਜਗਦੀਆਂ ਮਘਦੀਆਂ।
ਫਰੰਗੀ ਹਕੂਮਤ ਨੂੰ ਵੰਗਾਰਦੀਆਂ।
ਜੈਕਾਰੇ ਗੁੰਜਾਰਦੀਆਂ।

ਜੋ ਬੋਲੇ ਸੋ ਨਿਹਾਲ ਬੁਲਾਉਂਦੀਆਂ
ਕੂਕ ਕੂਕ ਸਮਝਾਉਂਦੀਆਂ
ਤਾਜ ਦੀ ਦਾੜ੍ਹੀ ਨੂੰ ਹੱਥ ਪਾਉਂਦੀਆਂ
ਤੇ ਉੱਚੀ ਉੱਚੀ ਸੁਣਾਉਂਦੀਆਂ
ਝੱਖੜ ਚ ਬਲਦੀਆਂ ਮੋਮਬੱਤੀਆਂ।
ਬਿੱਲਿਆ! ਇਹ ਵਤਨ ਸਾਡਾ ਹੈ।
ਅਸੀਂ ਹਾਂ ਇਹਦੇ ਸਾਈਂ।
ਇਸ ਤੋਂ ਤੇਰੇ ਜਹੀਆਂ ਦੂਰ ਬਲਾਈਂ।

ਵੇਖਦਿਆਂ ਹੀ ਵੇਖਦਿਆਂ
ਤੋਪ ਚੱਲੀ
ਧਰਤ ਹੱਲੀ।
ਸੰਭਲੀ ਤੇ ਬੋਲੀ,
ਬੱਸ! ਏਨਾ ਹੀ ਕੰਮ ਸੀ ਤੇਰਾ।
ਹੋਰ ਚਲਾ ਲੈ ਅਸਲਾ ਬਾਰੂਦ।
ਮੈਂ ਇਨ੍ਹਾਂ ਦੀ ਰੱਤ ਸੰਭਾਲਾਂਗੀ।
ਇਤਿਹਾਸ ਪੁੱਛੇਗਾ ਤਾਂ ਦੱਸਾਂਗੀ
ਕੂਕੇ ਕੂਕ ਕੂਕ ਬੋਲੇ
ਅਡੋਲ ਰਹੇ , ਕਦਮ ਨਾ ਡੋਲੇ।
ਪੌਣਾਂ ਚ ਘੁਲ ਗਏ ਜੈਕਾਰੇ।
ਦਸਮੇਸ਼ ਦੇ ਲਾਡਲੇ
ਬਾਬਾ ਰਾਮ ਸਿੰਘ ਦੇ ਮਾਰਗਪੰਥੀ।
ਗਊ ਗਰੀਬ ਰਖਵਾਲੇ
ਮਸਤ ਮਸਤ ਮਤਵਾਲੇ।
ਕਣ ਕਣ ਕਰੇ ਉਜਾਲੇ।
ਇੱਕੋ ਥਾਂ ਨਿਰੰਤਰ ਜਗਦੀਆਂ ਮਘਦੀਆਂ
ਛਿਆਹਠ ਮੋਮਬੱਤੀਆਂ।
ਗੁਰੂ ਰੰਗ ਰੱਤੀਆਂ।

# ਕੂਕਾ ਲਹਿਰ ਦੇ ਸਿਰਜਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਜਗਦੀਸ਼ ਸਿੰਘ ਵਰਿਆਮ



ਕਬੀਰ ਜੀ ਅਨੁਸਾਰ ਬਸੰਤ ਰੁੱਤ ਨੂੰ ਧਰਤੀ ਆਕਾਸ਼ ਮਉਲਦੇ ਹਨ। ਬਸੰਤ ਪੰਚਮੀ ਦਾ ਤਿਓਹਾਰ ਹੋਰ ਵੀ ਸੁਹਾਵਣਾ ਹੋ ਗਿਆ ਜਦੋਂ ਸੰਨ 1816 ਵਿਚ ਇਸ ਪੰਚਮੀ ਦੇ ਦਿਨ ਲੁਧਿਆਣੇ ਜ਼ਿਲੇ ਦੇ ਪਿੰਡ ਭੈਣੀ ਰਾਈਆਂ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਹੋਇਆ। ਭਾਈ ਕਾਹਨ ਸਿੰਘ ਨਾਭਾ ਨੇ ਤਾਂ ਆਪ ਦੇ ਪ੍ਰਾਦਰਭਾਵ ਨੂੰ ਸਿੱਖੀ ਉੱਤੇ ਆਈ ਖਿਜ਼ਾਂ ਦੂਰ ਕਰਨ ਵਾਲੇ ਲਿਖਿਆ ਹੈ।

"ਸਿਖੀ ਬਾਗ ਖਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ
ਰੂਪ ਬਸੰਤ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ।"

ਸਿੱਖੀ ਤੇ ਖਿਜ਼ਾਂ (ਪਤਝੜ) ਤਾਂ ਆਈ ਹੀ ਸੀ ਪੂਰੇ ਦੇਸ਼ ਦੀ ਵੀ ਬੇਪਤੀ ਹੋ ਰਹੀ ਸੀ। ਨਾ ਆਚਰਨ ਰਹਿ ਗਿਆ ਸੀ ਨਾ ਇੱਜ਼ਤ। ਚਾਰੇ ਪਾਸੇ ਧੁੰਧੂਕਾਰ ਅਤੇ ਅੰਧਕਾਰ ਸੀ। ਝੂਠ, ਫਰੇਬ, ਵਹਿਮ ਭਰਮ, ਪਖੰਡ ਨੇ ਸੱਚ ਦੇ ਸੂਰਜ ਅੱਗੇ ਪਰਦਾ ਕਰਕੇ ਮਸਿਆਂ ਦਾ ਭੁਲੇਖਾ ਪਾ ਦਿਤਾ ਸੀ।

ਅਜਿਹੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੀ ਸਚਿਆਰੀ ਸ਼ਖਸੀਅਤ ਸੂਰਜ ਵਾਂਗ ਉੱਭਰੀ ਅਤੇ ਸੱਚੇ ਆਚਾਰ ਅਤੇ ਸੱਚ ਦੀ ਬਾਣੀ ਦੀਆਂ ਤੇਜ਼ ਕਿਰਨਾਂ ਨਾਲ ਧਾਰਮਕ, ਰਾਜਨੀਤਕ, ਸਮਾਜਕ ਅਤੇ ਆਰਥਕ ਖੇਤਰਾਂ 'ਚੋਂ ਹਨੇਰਿਆਂ ਦਾ ਖਾਤਮਾ ਕਰ ਦਿਤਾ। ਇਕ ਵਾਰ ਫੇਰ ਗੁਰੂ ਨਾਨਕ ਦੀ ਸੱਚੀ ਬਾਣੀ ਦਾ ਹੋਕਾ ਉੱਚਾ ਹੋਇਆ।

"ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।
ਨਾਨਕ ਅਵਰ ਨ ਜੀਵੈ ਕੋਇ।।
ਜੇ ਜੀਵੈ ਪਤਿ ਲਥੀ ਜਾਇ।
ਸਭੁ ਹਰਾਮੁ ਜੇਤਾ ਕਿਛੁ ਖਾਇ।।"

ਇਹ ਜੀਵਨ ਜਾਚ ਦਾ ਅਮਲੀ ਸੰਦੇਸ਼ ਸਤਿਗੁਰੂ ਜੀ ਨੇ ਚਹੁੰ ਕੁੰਟੀ ਫੈਲਾਇਆ ਅਤੇ ਲੋਕਾਂ ਨੂੰ ਸਿਧਾ ਮਾਰਗ ਦ੍ਰਿੜਾਇਆ।

"ਭੂਲੇ ਸਿਖ, ਗੁਰੂ ਸਮਝਾਏ,
ਉਝੜਿ ਜਾਂਦੇ ਮਾਰਗਿ ਪਾਏ।।"
(ਗੁਰੂ ਨਾਨਕ)

ਫਿਰ ਲਗੇ ਢੋਲਕ ਛੈਣੇ ਖੜਕਣ। ਜਿਥੇ ਨਾਮ ਦੀ ਰੰਗਣ ਨਾਲ ਲੋਕ ਏਨੇ ਰੰਗੇ ਗਏ ਕਿ ਆਪ ਦੇ ਪੈਰੋਕਾਰ ਨਾਮਧਾਰੀ ਸੰਘਿਆ ਨਾਲ ਮਸ਼ਹੂਰ ਹੋ ਗਏ ਉਥੇ ਵਦੇਸ਼ੀ ਅੰਗਰੇਜ਼ੀ ਹਕੂਮਤ ਦੇ ਖਿਲਾਫ ਦੀਵਾਨਾਂ ਵਿਚ ਉੱਚੀਆਂ ਉੱਚੀਆਂ ਕੂਕਾਂ ਪੈਣ ਲਗੀਆਂ ਤੇ ਲੋਕਾਂ ਨੇ ਕੂਕਾ ਉਪਨਾਮ ਨਾਲ ਯਾਦ ਕੀਤਾ। ਇਸ ਤਰ੍ਹਾਂ ਨਾਮਧਾਰੀ ਜਾਂ ਕੂਕਾ ਲਹਿਰ ਦੇ ਨਾਮ ਤੇ ਇਨਾਂ ਤੀਬਰ ਤੇ ਸਰਬ ਪੱਖੀ ਸੰਘਰਸ਼ ਚਲਿਆ ਕਿ ਇਕ ਪਾਸੇ ਤਾਂ ਲੋਕ ਨਾਮ ਦਾਨ ਇਸ਼ਨਾਨ ਅਤੇ ਸੱਚ ਦੇ ਰਾਹ ਪੈ ਕੇ ਆਤਮਕ ਉੱਚਤਾ ਦੀਆਂ ਸ਼ਿਖਰਾਂ ਛੋਹਣ ਲਗੇ ਦੂਸਰੇ ਪਾਸੇ ਵਹਿਮਾਂ ਭਰਮਾਂ ਦੀਆਂ ਸਫਾਂ ਵਲੇਟਣੀਆਂ ਸ਼ੁਰੂ ਹੋ ਗਈਆਂ। ਸਤਿਗੁਰੂ ਰਾਮ ਸਿੰਘ ਜੀ ਨੇ ਇਕੋ ਵੇਲੇ ਕਈ ਮੁਹਾਜ਼ਾਂ ਤੇ ਸਫਲ ਯਲਗਾਰ ਪਾਈ। ਔਰਤ ਜਾਤੀ ਦੀ ਬੰਦ ਖਲਾਸ ਵਾਸਤੇ ਛੋਟੀ ਉਮਰ ਦੀਆਂ ਸ਼ਾਦੀਆਂ ਤੇ ਰੋਕ, ਵਿਧਵਾ ਵਿਆਹ ਦੀ ਖੁਲ੍ਹ ਇਸਤਰੀਆਂ ਨੂੰ ਤਾਲੀਮ ਦਾ ਪਰਚਾਰ ਅਤੇ ਸਭ ਤੋਂ ਵੱਡੀ ਗੱਲ ਦਾਜ ਦਹੇਜ ਦੀ ਲਾਅਨਤ ਨੂੰ ਖਤਮ ਕਰਨ ਲਈ ਸ਼ਾਦੀਆਂ ਅਤੇ ਸਮੂਹਕ ਸ਼ਾਦੀਆਂ ਦੀ ਪਿਰਤ ਪਾਈ। ਦੇਸ਼ ਨੂੰ ਬਦੇਸ਼ੀ ਗੁਲਾਮੀ ਤੋਂ

ਮੁਕਤ ਕਰਾਉਣ ਵਾਸਤੇ ਬਾਈਕਾਟ ਅਤੇ ਸੁਦੇਸ਼ੀ ਦੇ ਸਿਆਸੀ ਤੇ ਆਰਥਕ ਹਥਿਆਰਾਂ ਦੀ ਏਜਾਦ ਨੇ ਇਨਕਲਾਬ ਲੈ ਆਂਦਾ। ਗੁਰੂ ਜੀ ਦੇ ਪਰਚਾਰ ਅੱਗੇ ਅੰਗਰੇਜ਼ ਹਕੂਮਤ ਬੇਬਸ ਹੋ ਗਈ ਸੀ। ਨਾਮਧਾਰੀਆਂ ਨੂੰ ਫਾਂਸੀ ਚੜ੍ਹਾਇਆ ਗਿਆ, ਤੋਪਾਂ ਨਾਲ ਉੜਾਇਆ ਗਿਆ। ਕਾਲੇ ਪਾਣੀਆਂ ਦੀਆਂ ਸਜ਼ਾਵਾਂ ਹੋਈਆਂ, ਜਾਇਦਾਦਾਂ ਕੁਰਕ ਹੋਈਆਂ, ਸਤਿਗੁਰੂ ਜੀ ਜਲਾਵਤਨ ਕੀਤੇ ਗਏ ਪਰ ਨਾਮਧਾਰੀ ਅੰਦੋਲਨ ਦਾ ਪਸਾਰ ਭਾਰਤ ਤੋਂ ਇਲਾਵਾ ਕਸ਼ਮੀਰ, ਨੇਪਾਲ, ਅਫਗਾਨਿਸਤਾਨ, ਬਰਮਾ, ਇੰਗਲੈਂਡ ਅਤੇ ਰੂਸ ਤਕ ਹੋਇਆ। ਇਹ ਇਕ ਬਹੁਤ ਵੱਡੀ ਕਹਾਣੀ ਹੈ। ਪੂਰੇ ਨੱਬੇ ਸਾਲਾਂ ਦੇ ਸੰਘਰਸ਼ ਬਾਅਦ ਸੰਨ 1947 ਵਿਚ ਉਹਨਾਂ ਭਾਰਤ ਨੂੰ ਆਜ਼ਾਦ ਹੁੰਦਾ ਵੇਖਿਆ।

ਪਰ ਜਿਵੇਂ ਭਾਰਤ ਦੇ ਅਨੇਕਾਂ ਕੌਮੀ ਨਾਇਕਾਂ ਅਤੇ ਸੰਗਰਾਮੀਆਂ ਨਾਲ ਹੋਇਆ ਹੈ। ਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਦੇ ਮਹੱਤਵ ਨੂੰ ਸਮਝਿਆ ਨਹੀਂ ਗਿਆ ਅਤੇ ਉਹਨਾਂ ਦੀ ਕੀਰਤੀ ਨੂੰ ਘਟਾ ਕੇ ਹੀ ਬਿਆਨਿਆਂ ਜਾਂਦਾ ਰਿਹਾ ਹੈ। ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਨੇ ਅਪਣੇ ਇਕ ਲੇਖ ਵਿਚ ਲਿਖਿਆ ਸੀ:

"ਅਪਣੇ ਸਮੇਂ ਦੀ ਅਦੁੱਤੀ ਸ਼ਖਸੀਅਤ ਬਾਬਾ ਰਾਮ ਸਿੰਘ ਜੀ ਨਾਲ ਆਮ ਪੰਜਾਬੀਆਂ ਨੇ ਪੂਰਾ ਇਨਸਾਫ ਨਹੀਂ ਕੀਤਾ। ਉਹਨਾਂ ਨੂੰ ਇਕ ਨਵੇਂ ਧਾਰਮਕ ਫਿਰਕੇ ਦਾ ਕੇਵਲ ਨਿਰਮਾਤਾ ਸਮਝ ਕੇ ਹੀ ਉਹਨਾਂ ਦੀ ਮਹਾਨਤਾ ਵਲ ਗਹੁ ਨਹੀਂ ਕੀਤਾ। ਸਿੱਖ ਰਿਆਸਤਾਂ ਤੇ ਜਥੇਬੰਦ ਸਿੱਖ ਪੰਥ ਨੇ ਸਗੋਂ ਉਹਨਾਂ ਦਾ ਬਾਈਕਾਟ ਵੀ ਕਰੀ ਰਖਿਆ ਤੇ ਜਦੋਂ 1872 ਵਿਚ ਉਨ੍ਹਾਂ ਨੂੰ ਅੰਗਰੇਜ਼ ਸਰਕਾਰ ਨੇ ਬਿਨਾਂ ਨਿਰਪੱਖ ਪੜਤਾਲ ਜਲਾਵਤਨ ਕਰਕੇ ਬਰਮਾ ਭੇਜ ਦਿਤਾ ਤਾਂ ਸਿੱਖ ਰਾਜਿਆਂ ਤੇ ਆਪਣੇ ਆਪ ਨੂੰ ਪੰਥ ਸਮਝਣ ਵਾਲਿਆਂ ਨੇ ਹਾਕਮਾਂ ਨੂੰ ਵਧਾਈਆਂ ਦਿੱਤੀਆਂ।"

ਸ਼ਹੀਦ ਭਗਤ ਸਿੰਘ ਨੇ ਕੂਕਾ ਲਹਿਰ ਤੇ ਇਕ ਲੇਖ ਲਿਖਿਆ ਸੀ। ਉਹਨਾਂ ਵੀ ਇਸ ਗੱਲ ਦਾ ਗਿਲਾ ਕੀਤਾ ਸੀ ਅਤੇ ਕਿਹਾ:

"ਅਸੀਂ ਸਮਝਦੇ ਹਾਂ ਸਾਡੇ ਲਈ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬੜੀ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਹਨਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ, ਤਾਂ ਕੀ ਆਪਣੇ ਦਿਲ ਵਿਚ ਥੋੜ੍ਹੀ ਜਿਹੀ ਥਾਂ ਦੇਣੋਂ ਵੀ ਝਿਜਕੀਏ।"

ਜਿਸ ਸਤਿਗੁਰੂ ਰਾਮ ਸਿੰਘ ਦਾ ਸਾਰਾ ਜੀਵਨ ਏਨਾ ਮਹਾਨ ਹੋਵੇ ਕਿ ਸ: ਕਪੂਰ ਸਿੰਘ ਵਰਗਾ ਕੱਟੜ ਸਿੱਖ ਸਿਧਾਂਤਕਾਰ ਇਹ ਕਹੇ ਕਿ:

"ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅਕਤੀ ਅਜਿਹਾ ਨਹੀਂ ਹੋਇਆ ਜਿਸਨੇ ਜੀਵਨ ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰਖਿਆ ਹੋਵੇ ਜਿਸਦਾ ਮੰਤਵ ਹੀ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ ਉਸਨੂੰ ਉਨਤੀ ਦੀ ਸਿਖਰ ਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ।"

ਉਸ ਗੁਰੂ ਰਾਮ ਸਿੰਘ ਨੂੰ ਸਿੱਖਾਂ ਨੇ ਅਤੇ ਦੇਸ਼ ਵਾਸੀਆਂ ਨੇ ਭੁਲਾ ਦਿਤਾ ਹੈ। ਅੱਜ ਦੇਸ਼ ਦੇ ਨੇਤਾਵਾਂ ਕੋਲ ਉਸ ਸ਼ਖਸੀਅਤ ਬਾਰੇ ਚਾਰ ਸ਼ਬਦ ਕਹਿਣ ਦਾ ਸਮਾਂ ਨਹੀਂ। ਸਰਕਾਰੀ ਪ੍ਰਚਾਰ ਦੇ ਸਾਧਨਾਂ, ਰੇਡੀਓ ਅਤੇ ਟੈਲੀਵੀਜਨ ਨੂੰ ਚਿਤ-ਚੇਤਾ ਵੀ ਨਹੀਂ ਕਿ ਕਿਸੇ ਨੇ ਇਸ ਦੇਸ਼ ਨੂੰ ਰਸਾਤਲ ਵਿੱਚੋਂ ਕੱਢਣ ਦਾ ਜਤਨ ਕੀਤਾ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਇਕ ਖੁਲ੍ਹੇ ਹਿਰਦੇ ਵਾਲੇ ਅਤੇ ਵਿਸ਼ਾਲ ਦ੍ਰਿਸ਼ਟੀ ਦੇ ਸੁਆਮੀ ਸਨ ਪਰ ਇਸ ਦੇ ਬਾਵਜੂਦ ਅਸੀਂ ਦੇਖਿਆ ਹੈ ਕਿ ਕਈ ਥਾਈਂ ਨਾਮਧਾਰੀ ਸਜਨ ਵੀ ਸਤਿਗੁਰੂ ਰਾਮ ਸਿੰਘ ਜਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ਾਲ ਪਹੁੰਚ ਅਤੇ ਪ੍ਰੋਗਰਾਮ ਦੀ ਗੱਲ ਕਰਨ ਜਾਂ ਸਿਖਿਆ ਲੈਣ ਦੀ ਬਜਾਏ ਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਵਧ ਤੋਂ ਵਧ ਕੜਾਹ ਪ੍ਰਸ਼ਾਦ ਅਤੇ ਲੰਗਰ ਬਨਾਉਣ ਅਤੇ ਛਕਣ ਦੇ ਹੀ ਪ੍ਰੋਗਰਾਮ ਤਕ ਸੀਮਤ ਕਰ ਲੈਂਦੇ ਹਨ।

ਨਾਮਧਾਰੀ ਸਮਾਜ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਤਾਂ ਸੱਚੇ ਪਾਤਸ਼ਾਹ ਹਨ ਅਤੇ ਕਈ ਦੂਸਰੇ ਸਿੱਖ ਉਹਨਾਂ ਨੂੰ ਬਾਬਾ ਨਾਮ ਨਾਲ ਹੀ ਯਾਦ ਕਰਦੇ ਹਨ। ਅਸੀਂ ਨਿਸੰਗ ਹੋ ਕੇ ਇਸ ਗੱਲ ਤੋਂ ਬੇਪਰਵਾਹ ਹੋਏ ਹਾਂ ਕਿ ਕੋਈ ਕਿਸ ਉਪਾਧੀ ਨਾਲ ਯਾਦ ਕਰਦਾ ਹੈ। ਮੰਤਵ ਤਾਂ ਵਿਚੋਂ ਕਰਤਵ ਨੂੰ ਉਭਾਰਨਾ ਹੈ।

ਅੰਤ ਵਿਚ ਆਪਣੇ ਸਾਹਿਤਕਾਰ, ਲੇਖਕ, ਪੱਤਰਕਾਰ ਭਰਾਵਾਂ ਅਤੇ ਆਮ ਲੋਕਾਂ ਨੂੰ ਇਹ ਬੇਨਤੀ ਕਰਦੇ ਹੋਏ ਸਮਾਪਤ ਕਰਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਦੀ ਦੇਣ ਬਗੈਰ ਵਿਤਕਰੇ ਦੇ ਸੀ। ਆਓ ਅਸੀਂ ਸੰਕੀਰਨਤਾ ਦੀਆਂ ਕੰਧਾਂ ਨੂੰ ਤੋੜ ਕੇ ਆਪਣੇ ਸਰਬ ਸਾਂਝੇ ਵਿਰਸੇ ਨੂੰ ਅਪਣਾਈਏ।



# ਸਭਹਨ ਕੇ ਸਿਰਮੌਰ



- ਤਾਰਾ ਸਿੰਘ ਅਨਜਾਣ

1857 ਈ: ਤੱਕ, ਸਾਰਾ ਹਿੰਦੁਸਤਾਨ ਰਾਜਨੀਤਕ ਤੌਰ ਤੇ ਅੰਗਰੇਜ਼ਾਂ ਦਾ ਗੁਲਾਮ ਹੋ ਚੁਕਾ ਸੀ। ਧਾਰਮਕ ਤੌਰ ਤੇ ਵੀ ਇਸਾਈ ਮਿਸ਼ਨਰੀਆਂ ਦਾ ਪ੍ਰਚਾਰ ਭਾਰਤੀਆਂ ਨੂੰ ਇਸਾਈ ਬਨਾਉਣ ਵਿੱਚ ਕਾਮਯਾਬ ਹੋ ਰਿਹਾ ਸੀ। ਲੋਕ ਆਪਣੇ ਅਮੀਰ ਵਿਰਸੇ, ਸਦਾਚਾਰਕ, ਸਮਾਜਕ ਅਤੇ ਧਾਰਮਕ ਕਦਰਾਂ ਕੀਮਤਾਂ ਤੋਂ ਦੂਰ ਜਾ ਰਹੇ ਸਨ। ਆਪਣੀ ਮਾਣ ਮਰਿਆਦਾ ਤੇ ਜੀਵਨ ਚੱਜ ਪ੍ਰਤੀ ਵੀ ਸੁਹਿਰਦਤਾ ਨਹੀਂ ਸੀ ਰਹੀ। ਨਿਰਾਸ਼ ਅਤੇ ਹਤਾਸ਼ ਹੋਏ ਲੋਕਾਂ ਵਿੱਚ ਸਿਥਲਤਾ ਆ ਚੁੱਕੀ ਸੀ। ਇਸ ਦੌਰ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਨੇ ਲੋਕਾਂ ਵਿੱਚ ਨਵੀਂ ਰੂਹ ਫੂਕਣ ਲਈ ਕਮਰਕੱਸਾ ਕੀਤਾ।

ਆਪ ਨੇ ਨਾਮਧਾਰੀ ਪੰਥ ਦੀ ਸਥਾਪਨਾ ਕੀਤੀ। ਇਸ ਪੰਥ ਦਾ ਘਰ ਪੰਜਾਬ ਸੀ ਅਤੇ ਜੜ੍ਹਾਂ ਸਿੱਖੀ ਵਿੱਚ ਸਨ। ਸਿੱਖ ਆਪਣੀ ਰਹਿਤ ਮਰਿਆਦਾ ਭੁੱਲ ਕੇ, ਧਰਮ ਕਰਮ ਤਿਆਗ ਕੇ ਪੂਜਾ ਪਾਠ ਤੋਂ ਮੂੰਹ ਮੋੜ ਕੇ, ਸ਼ਰਾਬੀ ਕਬਾਬੀ ਹੋ ਕੇ, ਵਿਸ਼ੇ ਵਿਕਾਰਾਂ ਵਿੱਚ ਖੁੱਭ ਕੇ, ਨਾਮ ਦਾਨ ਇਸ਼ਨਾਨ ਤੋਂ ਦੂਰ ਜਾ ਕੇ ਸਿੱਖੀ ਸਰੂਪ ਤੋਂ ਵੀ ਪਤਤ ਹੋ ਗਏ। ਮਹਾਰਾਜ ਬੀਰ ਸਿੰਘ ਜੀ ਦੇ ਸ਼ਬਦਾਂ ਵਿੱਚ:

"ਉਹ ਅੰਗਰੇਜ਼ ਜਿਨ੍ਹਾਂ ਨੇ ਇਸਾਈ ਮੱਤ ਦਾ ਅਸਰ ਸਿੱਖਾਂ ਤੇ ਅਤੇ ਉਨ੍ਹਾਂ ਦੇ ਬੱਚਿਆਂ ਤੇ ਐਸਾ ਪਾਇਆ ਜੋ ਸਿੱਖੀ ਤੋਂ ਪਤਤ ਹੋ ਗਏ। ਸਿੱਖੀ ਦਾ ਉਹ ਸਰੂਪ ਜੋ ਗੁਰੂ ਗੋਬਿੰਦ ਸਿੰਘ ਨੇ ਬਖਸ਼ਿਆ ਸੀ ਉਹ ਬਦਲ ਕੇ ਹੋਰ ਦਾ ਹੋਰ ਕਰ ਦਿੱਤਾ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁੜ ਉਨ੍ਹਾਂ ਨੂੰ ਮਨਮਤ ਅਤੇ ਅੰਧਵਿਸ਼ਵਾਸ਼ ਤਿਆਗ ਕੇ ਗੁਰਮਤ ਅਪਨਾਉਣ ਲਈ ਪ੍ਰੇਰਿਆ। ਮਹਾਰਾਜ ਗੁਰਦਿਆਲ ਸਿੰਘ ਜੀ ਨੇ ਲਿਖਿਆ,

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਨੀਆਂ ਦੇ ਮਹਾਨ ਰੂਹਾਨੀ ਆਗੂਆਂ ਦੀ ਗੁਰ-ਗੱਦੀ ਤੇ ਬਿਰਾਜ ਮਾਨ ਹੋਏ। ਆਪ ਦੀ ਗਿਣਤੀ ਦੁਨੀਆਂ ਦੇ ਮਹਾਨ ਰੂਹਾਨੀ ਪੇਸ਼ਵਾਵਾਂ ਵਿੱਚ ਹੁੰਦੀ ਹੈ ਤੇ ਆਪਣੀ ਆਤਮਕ ਸ਼ਕਤੀ, ਆਪ ਦੇ ਕਰਮ ਯੋਗ (ਅਮਲੀ ਜੀਵਨ) ਅਤੇ ਬਲੀਦਾਨ ਸਦਕਾ ਮੂਰਤੀਮਾਨ ਹੋਈ। ਸਿੱਖ ਰਾਜ ਦੇ ਪਤਨ ਤੋਂ ਬਾਅਦ ਜਦੋਂ ਸਿੱਖਾਂ ਵਿੱਚ ਮੁਕੰਮਲ ਗਿਰਾਵਟ ਤੇ ਬਦਇਖ਼ਲਾਕੀ ਆ ਚੁਕੀ ਸੀ ਤਾਂ ਉਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਵਿੱਚ ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਲਾਸਾਨੀ ਸਿਪਿਰਟ ਭਰੀ।"

ਆਪ ਨੇ ਲੋਕਾਂ ਨੂੰ ਇਨਸਾਨੀਅਤ ਦੇ ਗੁਣਾਂ ਨਾਲ ਭਰਪੂਰ, ਚੰਗੇ ਚਾਲ ਚਲਣ ਵਾਲੇ ਮਨੁੱਖ ਬਣਾਇਆ ਕਿਉਂਕਿ ਮਨੁੱਖੀ ਕਦਰਾਂ ਕੀਮਤਾਂ ਵਾਲਾ ਮਨੁੱਖ ਹੀ ਕਿਸੇ ਲਈ ਕੁਰਬਾਨੀ ਦੇ ਸਕਦਾ ਹੈ, ਧਰਮਯੁੱਧ ਕਰ ਸਕਦਾ ਹੈ। ਹੁਮਾਯੂੰ ਕਬੀਰ ਦੇ ਸ਼ਬਦਾਂ ਵਿੱਚ:

"ਮਨੁੱਖੀ ਚਾਲ ਚਲਣ ਦੇ ਧੁਰ ਅੰਦਰ ਦੀਆਂ ਡੂੰਘਾਈਆਂ ਵਿੱਚ ਝਾਕਣ ਪਿੱਛੋਂ ਉਸ ਨੇ ਮਹਿਸੂਸ ਕੀਤਾ ਕਿ ਮਨੁੱਖ ਦੇ ਸ਼ਖਸੀ ਗੁਣਾਂ ਦੀ ਬਿਹਤਰੀ ਤੋਂ ਬਿਨਾ ਨਾ ਹੀ ਰਾਜਨੀਤਕ ਮੁਕਤੀ ਤੇ ਨਾ ਹੀ ਸਮਾਜਕ ਤੇ ਪਦਾਰਥਕ ਉੱਨਤੀ ਸੰਭਵ ਹੋਵੇਗੀ। ਇਸ ਕਰ ਕੇ ਉਸ ਨੇ ਇਖ਼ਲਾਕੀ ਖ਼ੂਬੀਆਂ ਤੇ ਬਹੁਤ ਜ਼ੋਰ ਦਿੱਤਾ ਅਤੇ ਆਪਣੇ ਸੇਵਕਾਂ ਵਿੱਚ ਧਾਰਮਕ ਤੌਰ ਉੱਤੇ ਉਪਾਸਨਾ ਅਤੇ ਸੇਵਾ ਦੀ ਭਾਵਨਾ ਭਰੀ।"

ਸਿੱਖਾਂ ਵਿੱਚ ਬਹੁਤ ਸਾਰੇ ਰਾਜੇ ਮਹਾਰਾਜੇ, ਸੋਢੀ, ਬੇਦੀ, ਗੁਰਦੁਆਰਿਆਂ ਦੇ ਮਹੰਤ ਆਦਿ ਜਨ ਸਾਧਾਰਨ ਨੂੰ ਆਪਣੇ ਮਗਰ ਲਾਈ ਫਿਰਦੇ ਸਨ ਪਰ ਕਿਸੇ ਨੇ ਉਨ੍ਹਾਂ ਅੰਦਰਲੇ ਮਨੁੱਖ ਨੂੰ ਨਹੀਂ ਟੁੰਬਿਆ। ਉਨ੍ਹਾਂ ਅੰਦਰ ਸੁੱਤੀ ਅਣਖ ਜਗਾਉਣ ਦਾ ਸਿਹਰਾ ਸਤਿਗੁਰੂ ਰਾਮ ਸਿੰਘ ਜੀ ਸਿਰ ਹੀ ਸੀ।

ਸਤਿਗੁਰਾਂ ਦੀ ਕੂਕਾ ਲਹਿਰ ਕੇਵਲ ਧਾਰਮਕ ਲਹਿਰ ਹੀ ਨਹੀਂ ਸੀ ਸਗੋਂ ਸਮਾਜ ਸੁਧਾਰਕ ਅਤੇ ਇਸ ਤੋਂ ਵੀ ਵੱਧ ਰਾਜਨੀਤਕ ਜਥੇਬੰਦੀ ਸੀ। ਉਸ ਸਮੇਂ ਹੀ, ਬ੍ਰਹਮ ਸਮਾਜ, ਪ੍ਰਾਰਥਨਾ ਸਮਾਜ, ਰਾਮ ਕ੍ਰਿਸ਼ਨ ਮਿਸ਼ਨ, ਥਿਓਸੋਫੀਕਲ ਮੂਵਮੈਂਟ, ਰਾਧਾ ਸੁਆਮੀ, ਨਿਰੰਕਾਰੀ ਆਦਿ ਲਹਿਰਾਂ ਚਲੀਆਂ ਪਰ ਇਨ੍ਹਾਂ ਦਾ ਕਾਰਜ ਖੇਤਰ ਕੁਝ ਧਾਰਮਕ ਤੇ ਸਮਾਜਕ ਹੀ ਸੀ ਰਾਜਨੀਤਕ ਬਿਲਕੁਲ ਨਹੀਂ ਸੀ। ਦੂਜੇ ਪਾਸੇ ਵਹਾਬੀ ਮੁਸਲਮਾਨਾਂ ਦੀ ਇੱਕ ਜਮਾਤ ਸੀ ਜੋ 1849 ਈ: ਤੱਕ ਸਿੱਖ ਰਾਜ ਦੇ ਖਿਲਾਫ਼ ਅਤੇ ਬਾਅਦ ਵਿੱਚ ਬਰਤਾਨਵੀ ਸ਼ਾਸਨ ਦੇ ਖ਼ਾਤਮੇ ਲਈ ਅਤੇ ਮੁਸਲਮਾਨ ਰਾਜ ਦੀਆਂ ਜੜ੍ਹਾਂ ਲਾਉਣ ਲਈ ਲੜਦੀ ਰਹੀ। ਇਸ ਸਮੇਂ ਹੀ ਮਹਾਰਾਸ਼ਟਰ ਵਿੱਚ ਵਾਸਦੇਵ ਬਲਵੰਤ ਨੇ ਵੀ ਅਜ਼ਾਦੀ ਦਾ ਝੰਡਾ ਚੁਕਿਆ ਅਤੇ ਨਾਅਰਾ ਦਿੱਤਾ, "ਹਥਿਆਰ ਬੰਦ ਲੜਾਈ ਬਿਨਾ ਆਜ਼ਾਦੀ ਨਹੀਂ।" ਇਨ੍ਹਾਂ ਵਿਚੋਂ ਕਿਸੇ ਨੇ ਵੀ ਬਹੁਪੱਖੀ ਉਦੇਸ਼ ਨਾਲ ਲੋਕਾਂ ਨੂੰ ਜਥੇਬੰਦ ਨਹੀਂ ਕੀਤਾ ਜੋ ਸਤਿਗੁਰੂ ਜੀ ਨੇ ਕੀਤਾ। ਆਪ ਬਾਰੇ ਸ਼ਯਦ ਮੁਹੰਮਦ ਲਤੀਫ ਨੇ ਵੀ ਲਿਖਿਆ,

"(ਗੁਰੂ) ਰਾਮ ਸਿੰਘ ਅਤੇ ਉਸ ਦੇ ਮੁਰੀਦਾਂ ਦੇ ਮੁੱਦੇ ਮਹਿਜ਼ ਧਾਰਮਕ ਹੀ ਨਹੀਂ ਸਨ ਸਗੋਂ ਇੱਕ ਧਾਰਮਕ, ਸੁਧਾਰਕ ਅਤੇ ਸਦਾਚਾਰਕ ਨਸੀਹਤਾਂ ਦੇ ਬਾਣੇ ਵਿੱਚ ਉਸ ਨੇ ਡੂੰਘੇ ਰਾਜਨੀਤਕ ਮਨਸੂਬੇ ਬਣਾਏ।"

ਇਸ ਗਲ ਦੀ ਹੀ ਪ੍ਰੋੜਤਾ ਡਾਕਟਰ ਗੁਪਾਲ ਸਿੰਘ ਨੇ ਇਨ੍ਹਾਂ ਸ਼ਬਦਾਂ ਵਿੱਚ ਕੀਤੀ।

"ਪਰ ਉਸ ਦੀ ਅਕਾਲ ਪੁਰਖ ਨਾਲ ਅਡੋਲ ਲਿਵ, ਉਸ ਦੀ ਜਹਾਦ ਦੀ ਦਲੇਰੀ ਅਤੇ ਉਸ ਦੇ ਪੈਰੋਕਾਰਾਂ ਦੀ ਸੂਰਮਿਆਂ ਵਾਲੀ ਕੁਰਬਾਨੀ (ਭਾਵੇਂ ਕਿਸੇ ਸਬਬ) ਨੇ ਉਨ੍ਹੀ ਦਿਨੀਂ ਆਪ ਦੀ ਮੂਲ ਰੂਪ ਵਿੱਚ ਸਮਾਜਕ-ਧਾਰਮਕ ਲਹਿਰ ਨੂੰ ਇੱਕ ਬਲਕਾਰੀ ਰਾਜਨੀਤਕ ਸ਼ਕਤੀ ਬਣਾਇਆ।"

ਆਪਣੇ ਧਰਮ ਵਿੱਚ ਪਰਪੱਕ ਵਿਅਕਤੀ ਹੀ ਸੱਚਾ ਸੁੱਚਾ ਦੇਸ਼ ਭਗਤ ਹੋ ਸਕਦਾ ਹੈ। ਬੰਕਿਮ ਚੰਦਰ ਚੈਟਰਜੀ, ਵਿਵੇਕਾ ਨੰਦ, ਅਰਬਿੰਦੂ ਘੋਸ਼ ਅਤੇ ਲੋਕ ਮਾਨਿਆ ਤਿਲਕ ਨੇ ਧਰਮ ਦਾ ਆਸਰਾ ਲੈ ਕੇ ਆਜ਼ਾਦੀ ਦੀ ਲੜਾਈ ਲੜੀ।

ਨਿਸਸੰਦੇਹ ਧਰਮ ਦੇ ਆਸਰੇ ਆਜ਼ਾਦੀ ਦੀ ਲੜਾਈ ਲੜਨ ਦੀ ਪਹਿਲ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਕੀਤੀ।

ਆਪ ਭਾਰਤੀ ਸੁਤੰਤਰਤਾ ਸੰਗਰਾਮ ਦੇ ਮੋਢੀ ਤਾਂ ਸਨ ਹੀ, ਇਸ ਤੋਂ ਇਲਾਵਾ ਆਪ ਆਜ਼ਾਦੀ ਦੀ ਲੜਾਈ ਲਈ ਨਵੀਂ ਪੈਂਤੜੇ ਬਾਜ਼ੀ ਦੇ ਵੀ ਪਥ ਪ੍ਰਦਰਸ਼ਕ ਸਨ। ਆਪ ਨੂੰ ਪਤਾ ਸੀ ਕਿ ਅੰਗਰੇਜ਼ਾਂ ਨਾਲ ਜੰਗੀ ਹਥਿਆਰਾਂ ਦੀ ਵਰਤੋਂ ਨਾਲ ਲੜਨ ਲਈ ਹਿੰਦੀਆਂ ਦਾ ਛੇਤੀ ਤਿਆਰ ਹੋਣਾ ਔਖਾ ਸੀ। ਆਪ ਨੇ ਲੜਾਈ ਦਾ ਢੰਗ ਹੀ ਬਦਲ ਦਿੱਤਾ। ਆਪ ਨੇ ਬਰਤਾਨਵੀ ਸਰਕਾਰ ਅਤੇ ਵਪਾਰ ਨੂੰ ਢਾਹ ਲਾਉਣ ਲਈ, ਨਾਮਿਲਵਰਤਨ ਅਤੇ ਬਾਈਕਾਟ ਦਾ ਮਾਰੂ ਹਥਿਆਰ ਆਪਣੇ ਪੈਰੋਕਾਰਾਂ ਨੂੰ ਫੜਾ ਦਿੱਤਾ। ਐਨਸਾਈਕਲੋਪੀਡੀਆ ਬ੍ਰਿਟੇਨਿਕਾ ਵਿੱਚ ਵੀ ਲਿਖਿਆ ਹੈ,

"(ਗੁਰੂ) ਰਾਮ ਸਿੰਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਨ ਵਾਲਾ ਪਹਿਲਾ ਭਾਰਤੀ ਹੈ।"

ਡਾਕਟਰ ਰਾਜਿੰਦਰ ਪ੍ਰਸ਼ਾਦ ਦੇ ਵਿਚਾਰ ਵੀ ਇਸ ਤੋਂ ਭਿੰਨ ਨਹੀਂ, "ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨ ਕੇ ਸਿਧਾਂਤ ਮੇਂ ਪਾਂਚ ਚੀਜ਼ੇਂ ਹੈਂ 1. ਸਰਕਾਰੀ ਨੌਕਰੀ ਕਾ ਬਹਿਸ਼ਕਾਰ 2. ਸਰਕਾਰੀ ਅਦਾਲਤੋਂ ਕਾ ਬਹਿਸ਼ਕਾਰ 3. ਸਰਕਾਰੀ ਸਕੂਲੋਂ ਕਾ ਬਹਿਸ਼ਕਾਰ 4. ਬਦੇਸ਼ੀ ਵਸਤਰੋਂ ਕਾ ਬਹਿਸ਼ਕਾਰ 5. ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਆਪਣੀ ਆਤਮਾ ਕੇ ਵਿਰੁਧ ਹੈਂ।"

ਇਸ ਤੋਂ ਇਲਾਵਾ ਸਤਿਗੁਰੂ ਜੀ ਨੇ ਕੂਕਿਆਂ ਨੂੰ ਗੱਡੀ ਵਿੱਚ ਚੜ੍ਹਨੋਂ ਅਤੇ ਡਾਕਖਾਨੇ ਵਿਚ ਚਿੱਠੀਆਂ ਪਾਉਣੋਂ ਵੀ ਵਰਜ ਦਿੱਤਾ।

ਆਪ ਨੇ ਸਵਦੇਸ਼ੀ ਦਾ ਭਰਪੂਰ ਪਰਚਾਰ ਕੀਤਾ।

ਆਪ ਪਹਿਲੇ ਭਾਰਤੀ ਸਨ ਜਿਨ੍ਹਾਂ ਨੇ ਸਮਾਨਾਂਤਰ ਸਰਕਾਰ ਕਾਇਮ ਕੀਤੀ। ਅੰਗਰੇਜ਼ ਰਾਜ ਵਿੱਚ ਵੀ ਆਪਦਾ ਆਪਣਾ ਰਾਜਪ੍ਰਬੰਧ ਸੀ ਜਿਸ ਦਾ ਰਾਜਨੀਤਕ, ਧਾਰਮਕ, ਸਮਾਜਕ, ਸਦਾਚਾਰਕ ਅਤੇ ਆਰਥਕ ਮੁੱਲ ਸੀ।

ਇਹ ਰਾਜ ਪ੍ਰਬੰਧ ਆਪ ਨੇ 22 ਸੂਬਿਆਂ ਦੇ ਹੱਥ ਸੌਂਪ ਰੱਖਿਆ ਸੀ। ਇਹ ਸਾਰੇ ਸੂਬੇ ਉੱਚੇ ਸੁੱਚੇ ਚਾਲਚਲਣ ਵਾਲੇ ਸਨ, ਸੁਘੜ ਸੁਜਾਨ ਸਨ। ਉਨ੍ਹਾਂ ਨੂੰ ਇਲਾਕੇ ਵੰਡੇ ਹੋਏ ਸਨ। ਉਨ੍ਹਾਂ ਦੇ ਨਾਲ ਨਾਇਬ ਸੂਬੇ ਅਤੇ ਜਥੇਦਾਰ ਵੀ ਸਨ। ਉਹ ਕੂਕਿਆਂ ਦੇ ਗੁਣਾਤਮਕ ਅਤੇ ਗਿਣਾਤਮਕ ਵਾਧੇ ਲਈ ਪ੍ਰਚਾਰ ਕਰਦੇ ਸਨ।

ਆਪ ਦਾ ਨਿਆਂ ਪ੍ਰਬੰਧ ਵੱਖਰਾ ਸੀ ਜਿਸ ਦਾ ਮੁਖੀ ਸੂਬਾ ਰਤਨ ਸਿੰਘ ਸੀ। ਜੇ ਕੋਈ ਲੜਾਈ ਝਗੜਾ, ਪਰ੍ਹੇ ਪੰਚਾਇਤ ਵਿੱਚ ਜਾਂ ਇਲਾਕੇ ਦੇ ਮੁਖੀ ਕੋਲੋਂ ਨਾ ਨਿਬੜਦਾ ਤਾਂ ਸੂਬਾ ਦੋਹਾਂ ਧਿਰਾਂ ਦੀ ਗੱਲ ਸੁਣ ਕੇ ਆਪਣਾ ਫੈਸਲਾ ਸੁਣਾ ਦੇਂਦਾ

ਜਿਹੜਾ ਮੰਨਿਆ ਜਾਂਦਾ।

ਆਪ ਦੇ ਵਿਦੇਸ਼ਾਂ ਨਾਲ ਵੀ ਸੰਬੰਧ ਸਨ, ਨੇਪਾਲ ਵਿੱਚ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ, ਅਫ਼ਗਾਨਿਸਤਾਨ, ਕਾਬਲ ਵਿੱਚ ਬਿਸ਼ਨ ਸਿੰਘ, ਰੂਸ ਵਿੱਚ ਗੁਰਚਰਨ ਸਿੰਘ, ਕਸ਼ਮੀਰ ਵਿੱਚ ਹੇਮਾ ਸਿੰਘ, ਮਿੱਤਰਤਾ ਭਰੇ ਸੰਬੰਧ ਕਾਇਮ ਕਰ ਰਹੇ ਸਨ। ਉਹ ਤੋਹਫਿਆਂ ਦਾ ਅਦਾਨ ਪ੍ਰਦਾਨ ਕਰ ਰਹੇ ਸਨ ਅਤੇ ਦੇਸ਼ ਆਜ਼ਾਦ ਕਰਾਉਣ ਲਈ ਮਦਦ ਮੰਗ ਰਹੇ ਸਨ। ਪੰਜਾਬ ਤੋਂ ਬਾਹਰ ਗਵਾਲੀਅਰ ਵਿੱਚ ਨਾਰਾਇਣ ਸਿੰਘ ਅਤੇ ਬਨਾਰਸ ਵਿੱਚ ਕਾਨ੍ਹ ਸਿੰਘ ਸਤਿਗੁਰਾਂ ਦੇ ਹੁਕਮ ਅਨੁਸਾਰ ਕੰਮ ਕਰਦੇ ਸਨ।

ਆਪ ਦਾ ਗੁਪਤਚਰ ਵਿਭਾਗ ਵੀ ਆਪਣਾ ਹੀ ਸੀ। ਜਿਹੜਾ ਵੀ ਸੁਨੇਹਾ ਕਿਤੇ ਪਹੁੰਚਾਉਣਾ ਹੁੰਦਾ, ਬਿਨਾ ਕਿਸੇ ਨੂੰ ਸੂਹ ਲੱਗੇ ਪਹੁੰਚ ਜਾਂਦਾ। ਇਹ ਸੁਨੇਹੇ ਕਈ ਵਾਰ ਸੰਕੇਤਾਂ ਵਿੱਚ, ਜ਼ਬਾਨੀ ਜਾਂ ਲਿਖਤੀ ਭੇਜੇ ਜਾਂਦੇ। ਇਹ ਵਿਭਾਗ ਡਾਕ ਪ੍ਰਬੰਧ ਨਾਲ ਜੁੜਿਆ ਹੋਇਆ ਸੀ ਜਿਸ ਦਾ ਮੁਖੀ ਸੂਬਾ ਸਾਹਿਬ ਸਿੰਘ ਸੀ।

ਇਸਾਈ ਮਿਸ਼ਨਰੀ ਦਾ ਕੇਂਦਰ ਲੁਧਿਆਣੇ ਸੀ। ਆਪ ਉਸ ਦੇ ਪ੍ਰਭਾਵ ਤੋਂ ਬਿਲਕੁਲ ਅਣਭਿੱਜ ਰਹੇ ਹਾਲਾਂਕਿ ਲੁਧਿਆਣਾ ਭੈਣੀ ਸਾਹਿਬ ਤੋਂ ਮਸਾਂ ਵੀਹ ਕੁ ਮੀਲ ਹੀ ਦੂਰ ਸੀ। ਕਈ ਸਰਦੇ ਪੁਜਦੇ ਸਿੰਘ ਵੀ ਸੁਰਾ ਸੁੰਦਰੀ ਦੇ ਸ਼ੈਦਾਈ ਹੋ ਕੇ, ਪੱਛਮੀ ਤੜਕ ਭੜਕ ਤੋਂ ਪ੍ਰਭਾਵਤ ਹੋ ਕੇ ਇਸਾਈ ਬਣੇ। ਆਪ ਨੇ ਇਸਾਈ ਧਰਮ ਦੀ ਥਾਂ ਹਿੰਦੀਆਂ ਦਾ ਮੂੰਹ ਆਪਣੇ ਧਰਮ ਵਲ ਮੋੜਨ ਦਾ ਯਤਨ ਕੀਤਾ।

ਸਭ ਤੋਂ ਪਹਿਲੇ ਸਤਿਆਗ੍ਰਹਿ ਦਾ ਮਾਰਗ ਵੀ ਆਪ ਨੇ ਹੀ ਅਪਨਾਇਆ। 1863 ਈ: ਵਿੱਚ ਆਪ ਨੂੰ ਭੈਣੀ ਸਾਹਿਬ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ, ਅਣਮਿਥੇ ਸਮੇਂ ਲਈ। ਪਰ ਆਪ 1867 ਈ: ਵਿੱਚ ਸਰਕਾਰੀ ਹੁਕਮ ਦੀ ਉਲੰਘਣਾ ਕਰਕੇ ਸਤਿਆਗ੍ਰਹਿ ਕਰਦੇ ਹੋਏ ਹੋਲਾ ਮਨਾਉਣ ਲਈ ਸ੍ਰੀ ਆਨੰਦਪੁਰ ਸਾਹਿਬ ਪਹੁੰਚੇ। ਏਸੇ ਸਾਲ ਦੀ ਦਿਵਾਲੀ ਉੱਤੇ ਅੰਮ੍ਰਿਤਸਰ ਵੀ ਆਪ ਬਿਨਾ ਸਰਕਾਰ ਦੀ ਇਜਾਜ਼ਤ ਲਿਆਂ ਹੀ ਗਏ। ਦੋਹਾਂ ਥਾਵਾਂ ਤੇ ਆਪ ਨੇ ਨਾਮਧਾਰੀ ਲਹਿਰ ਦਾ ਪ੍ਰਭਾਵਸ਼ਾਲੀ ਪ੍ਰਚਾਰ ਵੀ ਕੀਤਾ।

ਆਪ ਪਹਿਲੇ ਰਾਹਨੁਮਾ ਸਨ ਜਿਨ੍ਹਾਂ ਸੁਤੰਤਰਤਾ ਸੰਗ੍ਰਾਮ ਦਾ ਮੁੱਢ ਪਿੰਡਾਂ ਵਿੱਚ ਬੱਧਾ। ਆਪ ਨੇ ਨਾਮਧਾਰੀ ਲਹਿਰ ਦਾ ਕੇਂਦਰ ਵੀ ਪਿੰਡ ਨੂੰ ਹੀ ਬਣਾਇਆ। ਪਿੰਡਾਂ ਦੇ ਲੋਕਾਂ ਵਲੋਂ ਵੀ ਆਪ ਨੂੰ ਭਰਪੂਰ ਹੁੰਗਾਰਾ ਮਿਲਿਆ। ਗ਼ੁਲਾਮ ਭੀਖ ਜਲੰਧਰੀ ਨੇ ਤਾਰਖੀ ਵਾਕਰੀ ਵਿੱਚ ਲਿਖਿਆ,

"ਗਾਓਂ ਕੇ ਗਾਓਂ ਔਰ ਮੌਜ਼ਿਆਂ ਕੇ ਮੌਜ਼ਿਆਂ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਜੋ ਮੂਜਕ ਥੇ ਨੇ ਸਿਲਸਿਲਾ ਇਰਸ਼ਾਦ ਸ਼ੁਰੂ ਕੀਆ ਥਾ ਉਸਕੋ ਯਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨਕੇ ਚੇਲੇਂ ਮੇਂ ਹੋਤਾ। ਉਨਕੇ ਮਜ਼ਬ ਕਾ ਅਰੂਜ਼ ਪਿਛਲੇ ਮਨਸਦ ਨਸ਼ੀਨ ਕੇ ਵਕਤ ਮੈਂ ਹੂਆ ਥਾ। ਇਸ ਮੂਜਕ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।"

ਆਪ ਨੇ ਇਨ੍ਹਾਂ ਸਾਦ ਮੁਰਾਦੇ ਪੇਂਡੂ ਲੋਕਾਂ ਦੇ ਦਿਲਾਂ ਦੀ ਕੋਰੀ ਸਲੇਟ ਉੱਤੇ ਜੋ ਵੀ ਲਿਖਿਆ ਵਾਚਿਆ ਗਿਆ। ਇਨ੍ਹਾਂ ਲੋਕਾਂ ਨੇ ਵੀ ਰਹਿਤ ਮਰਿਆਦਾ ਨੂੰ ਵੀ ਅਪਨਾਇਆ, ਕੁਰਬਾਨੀਆਂ ਵੀ ਦਿੱਤੀਆਂ ਅਤੇ ਆਪ ਦੇ ਦਰਸ਼ਨ ਪਰਸਨ ਲਈ ਖਾਰਾ ਸਮੁੰਦਰ ਪਾਰ ਕਰਕੇ ਰੰਗੂਨ ਅਤੇ ਮਰਗੋਈ ਵੀ ਗਏ।

ਕੂਕਾ ਲਹਿਰ ਦੀਆਂ ਜੜ੍ਹਾਂ ਪਿੰਡਾਂ ਵਿੱਚ ਹੋਣ ਕਰਕੇ ਹੀ ਚਤੁਰ ਬਰਤਾਨਵੀ ਹਾਕਮ ਵੀ ਇਸ ਦੀ ਰਾਜਨੀਤਕ ਚਾਲ ਨੂੰ ਕਈ ਸਾਲਾਂ ਬਾਅਦ ਹੀ ਸਮਝ ਸਕਿਆ।

ਸਤਿਗੁਰੂ ਰਾਮ ਸਿੰਘ ਜੀ ਨੇ ਮਾਂ-ਬੋਲੀ ਪੰਜਾਬੀ ਦੀ ਸਿੱਖਿਆ ਦੀ ਤਾਕੀਦ ਕੀਤੀ। ਹਰ ਕੂਕੇ ਲਈ ਆਪਣੇ ਬੱਚੇ, ਬੱਚੀ ਨੂੰ ਗੁਰਮੁਖੀ ਅੱਖਰ ਪੜ੍ਹਾਉਣੇ ਲਾਜ਼ਮੀ ਸਿਖਾਇਆ ਅਤੇ ਪੁਰਸ਼ਾਂ ਜਿੰਨੀ ਉੱਚੀ ਸੁੱਚੀ ਮਰਿਆਦਾ ਦਿੱਤੀ। ਆਪ ਨੇ ਕੁੜੀਆਂ ਮਾਰਨ, ਵੇਚਨ ਜਾਂ ਵੱਟਾ ਕਰਨ ਤੋਂ ਵਰਜਿਆ, ਵਿਧਵਾ ਵਿਆਹ ਦੀ ਖੁਲ੍ਹ ਦਿੱਤੀ ਅਤੇ ਘੁੰਡ ਕੱਢਣ ਦੀ ਮਨਾਹੀ ਕੀਤਾ। ਆਪ ਨੇ ਸਮਾਜ ਵਿਚ ਔਰਤ ਦਾ ਸਨਮਾਨ ਵਧਾਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇੱਕ ਅਦੁੱਤੀ ਸ਼ਖ਼ਸੀਅਤ ਵਾਲੇ, ਵਿਲੱਖਣ ਸ਼ਕਤੀਆਂ ਦੇ ਮਾਲਕ ਤੀਖਣ ਬੁੱਧ, ਜ਼ਹੀਨ ਵਿਅਕਤੀ ਸਨ। ਕੂਕਿਆਂ ਦੀ ਤਾਂ ਉਨ੍ਹਾਂ ਉੱਤੇ ਅਸੀਮ ਸ਼ਰਧਾ ਸੀ ਹੀ, ਗ਼ੈਰ ਨਾਮਧਾਰੀ ਅਤੇ ਖਾਸ ਕਰਕੇ ਨਾਮਧਾਰੀਆਂ ਦੇ ਵਿਰੋਧੀ ਵੀ ਮੂੰਹ ਵਿੱਚ ਉਂਗਲਾਂ ਪਾਉਂਦੇ ਸਨ ਕਿ ਕਿਸੇ ਅਮੀਰ ਵਜ਼ੀਰ, ਸਰਦਾਰ ਸ਼ਾਹੂਕਾਰ ਜਾਂ ਰਾਜੇ ਮਹਾਰਾਜੇ ਦੇ ਘਰ ਨਹੀਂ ਸਗੋਂ ਇੱਕ ਸਰਬ ਸਾਧਾਰਨ ਸਾਊ, ਸੁਹਿਰਦ ਪੇਂਡੂ, ਕਿਰਤੀ ਘਰ ਜਨਮ ਲੈ ਕੇ ਵੱਡੇ ਸਾਧਨ ਨਾ ਹੋਣ ਦੇ ਬਾਵਜੂਦ ਵੀ ਅਸਾਧਾਰਣ ਰੂਪ ਵਿੱਚ ਲੱਖਾਂ ਡਰੇ ਸਹਿਮੇ ਲੋਕਾਂ ਨੂੰ ਜਥੇਬੰਦ ਕਰਨਾ, ਉਨ੍ਹਾਂ ਨੂੰ ਸੇਧ ਦੇ ਕੇ ਬਰਤਾਨਵੀ ਸਾਮਰਾਜ ਦੇ ਟਾਕਰੇ ਤੇ ਖੜ੍ਹਾ ਕਰਨਾ, ਅਤੇ ਸਰਕਾਰ ਨੂੰ ਵਖਤ ਪਾ ਦੇਣਾ, ਕਿਸੇ ਦਿਭ ਦ੍ਰਿਸ਼ਟੀ ਵਾਲੇ ਦੀ ਸੰਗਠਨਾਤਮਕ ਸੂਝ ਦਾ ਹੀ ਸਿੱਟਾ ਹੋ ਸਕਦਾ ਸੀ। ਇਹ ਜ਼ਾਹਰਾ ਕਰਾਮਾਤ ਸੀ।



# 'ਘਰ ਘਰ ਰਾਮ ਸਿੰਘ' ਦੇ ਪਰਤੀਕ —ਸੰਤ ਸੁੰਦਰ ਸਿੰਘ ਪੂੰਗਾਂ ਵਾਲੇ

- ਸੁਵਰਨ ਸਿੰਘ ਵਿਰਕ

ਸ੍ਰੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਸੰਗਤ ਵਿਚ ਬਹੁਤ ਸਾਰੇ ਸਾਧੂ ਸੰਤ ਅਜਿਹੇ ਸਨ, ਜਿਹੜੇ ਆਪਣੇ ਆਲੇ ਦੁਆਲੇ ਵਿਚ ਦੂਰ ਦੁਰੇਡੇ ਤੁਰ ਫਿਰ ਕੇ ਵੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਾਜੇ, ਨਾਮਧਾਰੀ ਸੰਤ ਖਾਲਸੇ ਦਾ ਪਰਚਾਰ ਕਰਿਆ ਕਰਦੇ ਸਨ। ਇਹ ਆਪ ਵੀ ਅੱਠੇ ਪਹਿਰ ਨਾਮ ਬਾਣੀ ਦੇ ਰੰਗ ਵਿਚ ਰੰਗੇ ਹੁੰਦੇ ਸਨ ਅਤੇ ਆਪਣੇ ਪਾਸ ਰਹਿਣ ਵਾਲਿਆਂ ਜਾਂ ਆਉਣ ਜਾਣ ਵਾਲਿਆਂ ਨੂੰ ਵੀ ਹਮੇਸ਼ਾ ਕਾਰ ਵਿਹਾਰ ਕਰਦਿਆਂ ਵੀ ਬੰਦਗੀ ਨਾਲ ਜੁੜੇ ਰਹਿਣ ਦੀ ਤਾਕੀਦ ਕਰਦੇ ਸਨ। ਉਹ ਆਪ ਉੱਚੇ ਆਤਮਿਕ ਜੀਵਨ ਨੂੰ ਹੰਡਾਉਂਦੇ ਸਨ। ਇਸ ਲਈ ਉਹਨਾਂ ਦੀ ਸਿੱਖਿਆ ਦਾ ਅਸਰ ਵੀ ਦੂਸਰਿਆਂ ਉਪਰ ਤੁਰਤ ਫੁਰਤ ਹੁੰਦਾ ਸੀ। ਸਿਆਲਕੋਟ ਜ਼ਿਲ੍ਹਾ ਅਣਵੰਡੇ ਪੰਜਾਬ ਦਾ ਵਿਆਪਕ ਕੂਕਾ ਵੱਸੋਂ ਵਾਲਾ ਜ਼ਿਲ੍ਹਾ ਸੀ। ਇਸ ਜ਼ਿਲ੍ਹੇ ਵਿਚ ਕੂਕਿਆਂ ਦੀ ਵੱਸੋਂ ਵਾਲੇ 124 ਪਿੰਡ ਸਨ। ਇਸੇ ਜ਼ਿਲ੍ਹੇ ਦੇ ਗਿੱਲ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸੈਨਿਕ ਜੀਵਨ ਦੇ ਸਾਥੀ ਬਾਬਾ ਜਮੀਅਤ ਸਿੰਘ ਰਹਿੰਦੇ ਸਨ। ਬਾਬਾ ਜੀ ਸਮੇਤ, ਸਤਿਗੁਰੂ ਰਾਮ ਸਿੰਘ ਜੀ ਦੇ ਥਾਪੇ ਚਾਰ ਸੂਬੇ, ਇਸ ਜ਼ਿਲ੍ਹੇ ਵਿਚ ਸਰਗਰਮ ਸਨ। ਸੂਬਾ ਬ੍ਰਹਮਾ ਸਿੰਘ ਜਨਮ ਪਿੰਡ ਤਾਂ ਦਰੀਆਪੁਰ-ਕੈਲਾਣਾ (ਜ਼ਿਲ੍ਹਾ ਮਾਨਸਾ ਸੀ) ਪਰ ਉਹ ਕੂਕਾ ਪਰਚਾਰ ਵਾਸਤੇ, ਜ਼ਿਆਦਾਤਰ ਸਿਆਲਕੋਟ ਦੇ ਪਿੰਡ ਚੱਕ ਰਿਹਾਣ ਵਿਖੇ ਟਿਕ ਕੇ, ਆਲੇ ਦੁਆਲੇ ਦੇ ਜ਼ਿਲ੍ਹਿਆਂ ਵਿਚ ਘੁੰਮਦੇ ਸਨ। ਸੂਬਾ ਰਾਜਾ ਸਿੰਘ ਤਰਾਂਡੀ ਅਤੇ ਸੂਬਾ ਜੋਤਾ ਸਿੰਘ ਢਪਈ ਵੀ ਸਿਆਲਕੋਟ ਅਤੇ ਗੁਜਰਾਂਵਾਲਾ, ਲਾਹੌਰ, ਅੰਮ੍ਰਿਤਸਰ ਆਦਿ ਵਿਚ ਸਰਗਰਮ ਸਨ। ਸਤਿਗੁਰੂ ਰਾਮ ਸਿੰਘ ਜੀ ਫ਼ੁਰਮਾਇਆ ਕਰਦੇ ਸਨ ਕਿ ਪੋਠੋਹਾਰ (ਹਜਰੋਂ ਸਾਹਿਬ-ਗੁਰੂ ਬਾਲਕ ਸਿੰਘ ਜੀ ਦਾ ਨਿਵਾਸ ਅਸਥਾਨ) ਤੋਂ ਅਸੀਂ ਸਿੱਖੀ ਦੀ ਪੰਡ ਬੰਨ੍ਹ ਕੇ ਚੱਲੇ ਤਾਂ ਪੁਆਧ (ਸ੍ਰੀ ਭੈਣੀ ਸਾਹਿਬ ਦਾ ਆਲਾ ਦੁਆਲਾ) ਵੱਲ ਸਾਂ, ਪਰ ਇਹ ਪੰਡ ਤਾਂ ਦੜਪ ਵਿਚ ਹੀ ਖੁੱਲ੍ਹ ਗਈ ਹੈ। ਸਿਆਲਕੋਟ ਦੇ ਇਕ ਵਿਸ਼ੇਸ਼ ਖਿੱਤੇ ਨੂੰ ਦੜਪ ਕਿਹਾ ਜਾਂਦਾ ਸੀ, ਜਿਵੇਂ ਮਾਝੇ ਵਿਚ ਸ੍ਰੀ ਹਰਗੋਬਿੰਦਪੁਰ ਦੇ ਇਲਾਕੇ ਨੂੰ ਰਿਆੜਕੀ ਅਤੇ ਮਾਲਵੇ ਵਿਚ ਬਰਨਾਲੇ ਦੇ ਆਲੇ ਦੁਆਲੇ ਨੂੰ ਜੰਗਲ ਅਤੇ ਦੁਆਬੇ ਵਿਚ ਕੰਢੀ ਤੇ ਬੀਤ ਦੇ ਇਲਾਕੇ ਹਨ। ਦੜਪ ਦੇ ਵਿਚ ਨਾਮਧਾਰੀ ਸਿੱਖੀ ਦੀਆਂ ਜੜ੍ਹਾਂ ਬਹੁਤ ਗਹਿਰੀਆਂ ਸਨ।



ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ

"ਸਤਿਗੁਰੂ ਪਰਤਾਪ ਸਿੰਘ ਜੀ ਦੇ ਵਕਤ ਦੜਪ ਵਿਚ ਗਿਲ ਬਾਬਾ ਜਮੀਅਤ ਸਿੰਘ, ਕੱਕੇ ਕੇ-ਕਿਆਮਪੁਰ-ਨਾਰੋਵਾਲ ਦਾ ਨਾਮਧਾਰੀ ਡੇਰਾ, ਸਨਖਤਰੇ ਵਿਚ ਮਹੰਤ ਬੇਲਾ ਸਿੰਘ ਜੀ ਦਾ ਡੇਰਾ ਆਦਿਕ ਸਥਾਨ ਆਪੋ ਆਪਣੀ ਥਾਂ ਤੇ ਖਾਸ ਮਹਾਨਤਾ ਰੱਖਦੇ ਸਨ।"

"ਦੜਪ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਵਰੋਸਾਏ ਇਹ ਸਿੰਘ ਸੰਗਤ ਵਿਚ ਕਾਫੀ ਮਸ਼ਹੂਰ ਸਨ। ਕਿਆਮਪੁਰ ਵਿਚ ਬਾਬਾ ਬਲੀ ਸਿੰਘ (ਪੁਰਾਣਾ ਸਿੱਖ ਸੀ), ਸੂਬਾ ਜਵੰਦ ਸਿੰਘ, ਕੱਕੇਕਿਆਂ ਵਿਚ ਸੰਤ ਟਹਿਲ ਸਿੰਘ ਰੂਸੀਆ ਤੇ ਸੁਦਾਗਰ ਸਿੰਘ, ਚੰਦੋਵਾਲ ਵਿਚ ਬਾਬਾ ਗੰਡਾ ਸਿੰਘ, ਸ੍ਰ. ਤੇਜਾ ਸਿੰਘ, ਗੁੱਜਰਵਾਲੀ ਵਾਲਾ ਸ੍ਰ. ਹਰੀ ਸਿੰਘ, ਗਿੱਲੀਂ ਮਹੰਤ ਸੰਤ ਸਿੰਘ ਤੇ ਸ੍ਰ. ਸ਼ਰਮ ਸਿੰਘ, ਚਵਿੰਡੇ ਸ੍ਰ. ਕੇਸਰ ਸਿੰਘ, ਢਪਈ ਵਿਚ ਮਹੰਤ ਕਰਮ ਸਿੰਘ, ਖਾਰੇ ਦੇਊਆਂ ਵਿਚ ਸੰਤ ਝੰਡਾ ਸਿੰਘ ਭਾਜੂ, ਬਾਬਾ ਬੂਟਾ ਸਿੰਘ, ਰੱਤੀਆਂ ਸੰਤ ਸੁੰਦਰ ਸਿੰਘ ਜੀ, ਸਨਖਤਰੇ ਮਹੰਤ ਆਤਮਾ ਸਿੰਘ, ਖਾਨਪੁਰ ਬਾਬਾ ਬੁੱਢਾ ਸਿੰਘ, ਟਪਿਆਲੇ ਜਥੇਦਾਰ ਸੰਤ ਸਿੰਘ, ਦੌਲੇਵਾਲੀ ਸੂਬਾ ਸ਼ੇਰ ਸਿੰਘ ਆਦਿਕ ਦੇ ਘਰ ਬੜੇ ਮਸ਼ਹੂਰ ਹੁੰਦੇ ਸਨ। ਇਹਨਾਂ ਤੋਂ ਇਲਾਵਾ ਇਸ ਇਲਾਕੇ ਦੇ ਮਹਾਂਪੁਰਸ਼ ਵਿਚੋਂ ਪਰਮ ਸੰਤ ਜਵਾਹਰ ਸਿੰਘ ਜੀ ਮਿਰਜ਼ੇ ਵਾਲੀਏ, ਮਹੰਤ ਵਧਾਵਾ ਸਿੰਘ ਜੀ ਖਾਨ ਪੁਰੀਏ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ, ਸੰਤ ਬੰਤਾ ਸਿੰਘ ਬੂੜੇ ਡੱਲੇ ਵਾਲੇ, ਸੰਤ ਅਤਰ ਸਿੰਘ (ਸੰਭੜਿਆਲ), ਸੰਤ ਮੋਹਨ ਸਿੰਘ ਭਾਗੋਵਾਲੀਏ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ (ਫਤੂਹੀ ਚੱਕੀਏ), ਸੰਤ ਲਾਭ ਸਿੰਘ ਜੀ ਕਾਲੋਕਿਆਂ ਵਾਲੇ, ਸੰਤ ਸੁੰਦਰ ਸਿੰਘ ਜੀ ਭੂਰੀਵਾਲੇ (ਮਾਨਾਂ

ਵਾਲੀਏ), ਸੂਬਾ ਹਰੀ ਸਿੰਘ ਜੀ ਮੱਲੋਕੇ, ਸੂਬਾ (ਸੰਤ ਜਥੇਦਾਰ) ਭਗਤ ਸਿੰਘ ਜੀ ਦਾਤੇਵਾਲੀਏ, ਸੰਤ ਸੋਹਨ ਸਿੰਘ ਜਾਮ ਕੇ, ਸੰਤ ਸੋਹਨ ਸਿੰਘ ਚੱਕਰੀ ਵਾਲੇ, ਸੰਤ ਕਿਸ਼ਨ ਸਿੰਘ ਚਕੜਾਲੀ ਵਾਲੇ, ਸੰਤ ਖਜਾਨ ਸਿੰਘ ਜੀ ਜਥੇਦਾਰ ਮਲੇ ਵਾਲੇ, ਸੰਤ ਸੋਹਨ ਸਿੰਘ ਜੀ ਰਾਗੀ ਕੋਟ ਪੰਨਵਾਂ। ਸ੍ਰੀਮਾਨ ਪੰਡਿਤ ਜਗਤ ਸਿੰਘ ਜੀ ਖੰਡੂ ਵਾਲੀਏ, ਸੰਤ ਕਿਸ਼ਨ ਸਿੰਘ ਜੀ ਤਤਲਿਆਂ ਵਾਲੇ, ਸੰਤ ਟਹਿਲ ਸਿੰਘ ਜੀ ਸੱਦੋਵਾਲੀਏ। ਸੰਤ ਈਸ਼ਰ ਸਿੰਘ ਜੀ ਠੇਕੇਦਾਰ ਮਲੂਵਾਲੀ ਸੰਤ ਬੇਲਾ ਸਿੰਘ ਸੂਜੋਵਾਲੀਏ। ਭਾਈ ਕਾਲੂ, ਮੱਤੂ ਤੇ ਸੋਹਣੇ ਕੇ ਰਬਾਬੀ ਕੋਟਲੀ ਰਮਦਾਸ ਵਾਲੇ, ਸੰਤ ਈਸ਼ਰ ਸਿੰਘ ਰੰਗੀਲਾ ਜਥੇਦਾਰ ਖਾਰਾ ਦੇਊਆਂ, ਸੰਤ ਜਾਗੀਰੀ)। ਸੰਤ ਨਰਾਇਣ ਸਿੰਘ ਵੀਰੋਕੇ, ਪ੍ਰਸਿੱਧ ਕਵੀ ਸੰਤ ਸਿੰਘ ਥੱਲੋਵਾਲੀ, ਸੰਤ ਗੋਪਾਲ ਸਿੰਘ ਸੁਤੰਤਰ ਦਾਦੂ ਬਾਜਵਾ, ਸੂਬਾ ਇੰਦਰ ਸਿੰਘ ਜੀ ਕਿਲਾ ਸੋਭਾ ਸਿੰਘ (ਸੂਬਾ ਪਸ਼ੌਰ), ਸੰਤ ਮਤਾਬ ਸਿੰਘ, ਸੰਤ ਅਣਖਾ ਸਿੰਘ ਦਾਤੇਵਾਲਾ, ਸੰਤ ਮਸਤਾਨ ਸਿੰਘ, ਭਾਈ ਟਹਿਲ ਸਿੰਘ ਕਿਆਮਪੁਰ ਵਾਲੇ ਆਦਿਕ ਅਨੇਕਾਂ ਅਜਿਹੇ ਸਾਧੂ ਮਹਾਤਮਾ, ਜਥੇਦਾਰ, ਸੂਬੇ, ਸੰਤ, ਮਹੰਤ, ਵਿਦਵਾਨ ਸਨ ਜਿਨ੍ਹਾਂ ਨੂੰ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਕਟਵਰਤੀ ਹੋਣ ਦਾ ਮਾਨ ਪਰਾਪਤ ਸੀ।"[1]

ਦੜਪ ਦੀ ਉੱਪਰ ਵਰਣਿਤ ਸੰਤ ਮੰਡਲੀ ਵਿਚੋਂ ਉੱਭਰਵਾ ਨਾਮ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਦਾ ਹੈ। ਜਿਹਨਾਂ ਨੇ ਅੱਧੀ ਸਦੀ ਦੇ ਲੱਗਪਗ, ਦੜਪ ਦੇ ਇਸ ਖਿੱਤੇ ਵਿਚ ਵੀ ਅਤੇ ਹੋਰਨਾਂ ਥਾਵਾਂ ਤੇ ਵੀ ਨਾਮਧਾਰੀ ਪਰਚਾਰ ਦੀ ਕਮਾਨ ਸੰਭਾਲੀ ਰੱਖੀ ਸੀ। ਆਪ ਜੀ ਦਾ ਸਬੰਧ ਰਾਮਗੜ੍ਹੀਆ ਦਸਤਕਾਰ ਪਰਵਾਰ ਨਾਲ ਸੀ। ਕਿਆਮਪੁਰ ਕੱਕੇ ਕੇ ਦੀ ਜਿਸ ਨਾਮਧਾਰੀ ਟਕਸਾਲ ਦਾ ਉੱਪਰ ਜਿਕਰ ਆਇਆ ਹੈ, ਉਥੋਂ ਦੇ ਹੀ ਇਕ ਉੱਘੇ ਰੁਕਨ, ਸੰਤ ਚੇਤ ਸਿੰਘ ਕੱਕੇਕਿਆਂ ਵਾਲਿਆਂ ਨੇ ਆਪ ਜੀ ਨੂੰ ਨਾਮ ਦੀ ਦਾਤ ਦੇ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨਾਲ ਜੋੜਿਆ ਸੀ। ਆਪ ਜੀ ਦਾ ਜਨਮ ਸੰਨ 1870 ਈ. ਵਿਚ ਪਿਤਾ ਨਿਹਾਲ ਸਿੰਘ ਅਤੇ ਮਾਤਾ ਹਰ ਕੌਰ ਦੇ ਘਰ ਵਿਚ ਪਿੰਡ ਪੂੰਗ, ਥਾਣਾ ਰੱਈਆ ਜ਼ਿਲ੍ਹਾ ਸਿਆਲਕੋਟ ਵਿਚ ਹੋਇਆ। "ਆਪ ਨੇ ਕਿਸੇ ਤਰ੍ਹਾਂ ਦੀ ਵਿੱਦਿਆ ਨਹੀਂ ਪੜ੍ਹੀ। ਹੋਸ਼ ਸੰਭਾਲੀ ਤਾਂ ਤਰਖਾਣਾ ਕੰਮ ਸਿੱਖਣਾ ਸ਼ੁਰੂ ਕੀਤਾ। ਥੋਹੜਾ ਚਿਰ ਕੰਮ ਕਰਕੇ ਆਪ ਭਾਈ ਕੀ ਧਨਵੱਡੀ, ਜੋ ਡੇਹਰਾ ਬਾਬਾ ਨਾਨਕ ਕੋਲ ਹੈ, ਜਾ ਰਹੇ। ਇਕ ਖਰਾਸ ਲਾ ਲਿਆ। ਦਾਣੇ ਮੁੱਲ ਲੈ ਕੇ, ਖਰਾਸੇ ਪੀਹ ਕੇ, ਆਟਾ ਡੇਹਰਾ ਬਾਬਾ ਨਾਨਕ ਜਾ ਕੇ ਵੇਚ ਆਉਣਾ। ਆਪ ਨੇ ਸੰਤ ਚੇਤ ਸਿੰਘ ਜੀ ਕੱਕੇਕਿਆਂ ਵਾਲਿਆਂ ਤੋਂ ਭਜਨ ਪੁੱਛਿਆ। ਆਪ ਦਾ ਪਹਿਲਾ ਨਾਮ ਪਰੂ ਸਿੰਘ ਸੀ। ਸੰਤ ਚੇਤ ਸਿੰਘ ਜੀ ਨੇ ਸੁੰਦਰ ਸਿੰਘ ਰੱਖਿਆ। ਭਜਨ ਪੁੱਛ ਕੇ ਆਪ ਨੇ ਬੜਾ ਉੱਗਰ ਤਪ ਕੀਤਾ। ਪੋਹ ਮਾਘ ਦੀਆਂ ਰਾਤਾਂ ਵਿਚ ਛੱਪੜ ਵਿਚ ਖਲੋ ਕੇ ਭਜਨ ਕਰਨਾ ਇਹਨਾਂ ਦਾ ਸੁਭਾਵਿਕ ਕੰਮ ਸੀ। ਨਾਮ ਜਪਦੇ ਜਪਦੇ ਆਪ ਮਸਤਾਨੇ ਹੋ ਗਏ। ਅਨਪੜ੍ਹ ਹੋਣ ਕਰਕੇ ਵੀ ਬਾਣੀ ਆਪ ਨੂੰ ਬਹੁਤ ਕੰਠ ਸੀ। ਹੁਣ ਆਪ ਹੱਲੇ ਦਾ ਦੀਵਾਨ ਲਾ ਕੇ ਨਾਮਧਾਰੀ ਪੰਥ ਦਾ ਪਰਚਾਰ ਕਰਨ ਲੱਗ ਪਏ। ਆਪ ਦੀ ਜ਼ੁਬਾਨ ਵਿਚ ਕੁਝ ਅਜਿਹੀ ਤਾਸੀਰ ਸੀ ਕਿ ਵੱਡੇ ਤੋਂ ਵੱਡਾ ਬਦਮਾਸ਼, ਮਖੌਲ ਨਾਲ ਆ ਕੇ ਵੀ ਭਜਨ ਪੁੱਛੇ ਤਾਂ ਮਸਤਾਨਾ ਹੋ ਜਾਂਦਾ ਸੀ। ਆਪ ਮਾਇਆ ਨੂੰ ਹੱਥ ਨਹੀਂ ਸਨ ਲਾਉਂਦੇ। ਜਿਹਨਾਂ ਜਿਹਨਾਂ ਨੂੰ ਭਜਨ ਦੱਸਦੇ, ਉਹ ਸਭ ਦੇ ਸਭ ਮਸਤਾਨੇ ਹੋ ਜਾਂਦੇ। ਇਸ ਵੇਲੇ ਆਪ ਦੀ ਉਮਰ ਕੋਈ 65-67 ਸਾਲ ਦੀ ਏ ਤੇ ਦਰਸ਼ਨ ਵਿਚ ਬੜੀ ਭਾਰੀ ਖਿੱਚ ਹੈ।"[2]

ਸਤਿਜੁਗ ਦੇ ਦੂਸਰੇ ਸੰਤ ਅੰਕ ਵਿਚ, ਸੰਤ ਇੰਦਰ ਸਿੰਘ ਚੱਕਰਵਰਤੀ ਨੇ ਅਨੰਦਪੁਰ ਸਾਹਿਬ ਦੇ, ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਹੋਏ ਪਹਿਲੇ ਹੋਲੇ ਮਹੱਲੇ, 1968 ਬਿਕਰਮੀ ਮੁਤਾਬਿਕ 1912 ਈ. ਸਮੇਂ ਵਾਪਰੇ ਇਕ ਪਰਸੰਗ "ਦੈਂਤ-ਤੋਂ-ਦੇਵਤਾ" ਦਾ ਕਲਮੀ ਚਿੱਤਰ ਖਿੱਚ ਕੇ ਪਾਠਕਾਂ ਸਾਹਵੇਂ ਰੱਖਿਆ ਹੈ, ਜਿਸ ਵਿਚੋਂ ਸੰਤ ਪੂੰਗਾਂ ਵਾਲਿਆਂ ਦੀ ਉੱਚੀ ਸੁੱਚੀ ਬਿਰਤੀ ਅਤੇ ਵਿਅਕਤੀਆਂ ਨੂੰ ਕੀਲਣ ਵਾਲੀ ਸ਼ਖ਼ਸੀਅਤ ਦੇ ਝਲਕਾਰੇ ਪੈਂਦੇ ਹਨ। ਸੰਤ ਇੰਦਰ ਸਿੰਘ ਚੱਕਰਵਰਤੀ ਇਸ ਘਟਨਾ ਦੇ ਪਰਤੱਖ-ਦਰਸ਼ੀ ਸਨ। ਯਾਦ ਰਹੇ ਕਿ ਅਨੰਦਪੁਰ ਸਾਹਿਬ ਦੀ ਖ਼ਾਲਸੇ ਦੀ ਜਨਮ ਭੂਮੀ ਹੋਣ ਦਾ ਮਾਣ ਰੱਖਣ ਵਾਲੀ, ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨਛੂਹ ਪ੍ਰਾਪਤ, ਕਰਮ-ਭੂਮੀ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਹਜਾਰਾਂ ਨਾਮਧਾਰੀ ਸੰਗਤਾਂ ਸਮੇਤ, 1867 ਅਤੇ 1870 ਈ. ਵਿਚ ਦੋ ਹੋਲੇ ਮਹੱਲੇ ਮਨਾਏ ਸਨ, ਜਿਹਨਾਂ ਪੁਰਬਾਂ ਸਮੇਂ, ਆਪ ਦੇ ਜਾਹੋ ਜਲਾਲ ਅਤੇ ਹਜਾਰਾਂ ਸੰਗਤਾਂ ਉੱਪਰ ਆਪ ਦੁਆਰਾ ਲਾਗੂ ਕੀਤੇ ਬੇਮਿਸਾਲ ਅਨੁਸਾਸ਼ਨ ਤੋਂ, ਵੱਡੇ ਅੰਗਰੇਜ਼ ਅਧਿਕਾਰੀ ਚਕਿਤ ਰਹਿ ਗਏ ਸਨ। ਉਹਨਾਂ ਇਤਿਹਾਸਕ ਹੋਲੇ ਮਹੱਲਿਆਂ ਤੋਂ ਕੁੱਲ 42 ਕੁ ਸਾਲ ਬਾਅਦ ਹੋਇਆ ਇਹ ਹੋਲਾ ਮਹੱਲਾ, ਸਤਿਗੁਰੂ ਪਰਤਾਪ ਸਿੰਘ ਜੀ ਦੀ ਚੜ੍ਹਦੀ ਕਲਾ ਅਤੇ ਨਾਮਧਾਰੀ ਸਾਧੂ ਸੰਤਾਂ ਦੀਆਂ ਮਿਕਨਾਤੀਸੀ ਸ਼ਖ਼ਸੀਅਤਾਂ ਦਾ ਮੂੰਹੋਂ ਮੂੰਹ ਬੋਲਦਾ ਪਰਮਾਣ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਉੱਚ ਅਧਿਕਾਰੀਆਂ ਨੂੰ ਕਹਿ ਭਿਜਵਾਇਆ ਸੀ ਕਿ ਸਾਡੇ ਦੀਵਾਨ ਵਿਚ ਕੋਈ ਵੀ ਨਸ਼ਾ ਪੱਤਾ ਕਰਨ ਵਾਲਾ, ਸ਼ਰਾਬੀ ਕਬਾਬੀ ਵਿਘਨ ਨਾਂ ਪਾਏ ਜਾਂ ਤੁਸੀਂ

ਉਹਨਾਂ ਨੂੰ ਸਾਂਭ ਲੈਣਾ ਜਾਂ ਫਿਰ ਸਾਡੇ ਸਿੰਘ ਆਪਣੇ ਢੰਗ ਨਾਲ ਨਜਿੱਠ ਲੈਣਗੇ। ਇਸ ਹੋਲੇ ਮਹੱਲੇ ਵਿਚ ਸੰਤ ਪੂੰਗਾਂ ਵਾਲੇ ਆਪਣੀ ਭਰ ਜੁਆਨੀ ਦੀ ਉਮਰ ਵਿਚ, ਆਪਣੇ ਕੀਰਤਨੀ ਜਥੇ ਸਣੇ, ਹੋਰ ਬਹੁਤ ਸਾਰੇ ਨਾਮਧਾਰੀ ਸਾਧੂ ਸੰਤਾਂ ਰਾਗੀਆਂ, ਰਬਾਬੀਆਂ ਤੇ ਪਰਚਾਰਕਾਂ, ਜਥੇਦਾਰਾਂ ਸਮੇਤ ਸ਼ਾਮਲ ਹੋਏ ਸਨ। ਇਸ ਹੋਲੇ ਮਹੱਲੇ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਦੋਹਾਂ ਛੋਟੇ ਭਾਈਆਂ ਸ੍ਰੀ ਮਹਾਰਾਜ ਨਿਹਾਲ ਸਿੰਘ, ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ, ਪੂਜ ਮਾਤਾਵਾਂ, ਮਾਤਾ ਜੀਵਨ ਕੌਰ ਅਤੇ ਮਾਤਾ ਫ਼ਤਹਿ ਕੌਰ ਜੀ ਸਮੇਤ ਸੰਗਤਾਂ ਨੂੰ ਦਰਸ਼ਨ ਦਿੱਤੇ ਅਤੇ ਗੁਰੂ-ਅਸਥਾਨਾਂ ਦੇ ਦਰਸ਼ਨ ਮੇਲੇ ਕੀਤੇ ਸਨ। ਪ੍ਰਸਿੱਧ ਖਾੜਕੂ ਕੂਕੇ, ਸੰਤ ਭਗਵਾਨ ਸਿੰਘ ਅੜਬੰਗੀ ਮਰਹਾਣੇ ਵਾਲੇ ਅੰਮ੍ਰਿਤਸਰ ਬੁੱਚੜ ਬੱਧ ਸਾਕੇ ਦੇ ਮਫ਼ਰੂਰ ਭਾਈ ਮਿਹਰ ਸਿੰਘ ਉਰਫ਼ ਸੰਤਾ ਸਿੰਘ ਲੋਪੋਕੇ ਵੀ ਇਸ ਹੋਲੇ ਮਹੱਲੇ ਵਿਚ ਸ਼ਾਮਲ ਹੋਏ ਸਨ। ਅੜਬੰਗੀ ਜੀ ਇਸੇ ਵਿਸਾਖ ਮਹੀਨੇ ਵਿਚ ਅਤੇ ਮਿਹਰ ਸਿੰਘ ਜੀ ਅਗਲੇ ਸਾਲ ਸ੍ਰੀ ਭੈਣੀ ਸਾਹਿਬ ਹੀ ਅੰਤਿਮ ਫ਼ਤੇਹ ਬੁਲਾ ਗਏ ਸਨ।

"ਰੋਪੜ ਤੋਂ ਸੱਤ ਮੀਲ ਚੜ੍ਹਦੇ ਬੰਨੇ, ਸਰਸਾ ਨਦੀ ਦੇ ਕੰਢੇ ਤੇ ਇੰਦਰਪੁਰਾ ਨਾਮੀ ਇਕ ਛੋਟਾ ਜਿਹਾ ਪਿੰਡ ਵੱਸਦਾ ਏ, ਅਬਾਦੀ ਸਿੱਖਾਂ ਦੀ ਏ, ਭੋਇੰ ਚੰਗੀ ਏ, ਅੰਬਾਂ ਤੇ ਸੇਊ ਬੇਰੀਆਂ ਦੇ ਬਾਗ ਹਨ। ਜ਼ਿਮੀਦਾਰਾਂ ਦੀ ਹਾਲਤ ਚੰਗੀ ਏ, ਕਦੀ ਇਸ ਪਿੰਡ ਦੇ ਵਸਨੀਕ ਪੂਰਨ ਗੁਰ ਸਿੱਖ ਹੁੰਦੇ ਸਨ, ਪਰ ਸਮੇਂ ਦੇ ਪਲਟਾ ਖਾ ਜਾਣ ਕਰਕੇ, ਅੱਜ ਇਸ ਪਿੰਡ ਦੇ ਵਸਨੀਕਾਂ ਦਾ ਕੰਮ ਚੋਰੀ ਦਾ ਮਾਲ ਸਾਂਭਣਾ, ਸ਼ਰਾਬ ਕੱਢਣੀ, ਜਨਾਨੀਆਂ ਵੇਚਣਾਂ ਰਹਿ ਗਿਆ ਹੈ। ਪੁਲਿਸ ਵਾਲੇ ਇਸ ਪਿੰਡ ਦੇ ਗੱਭਰੂਆਂ ਤੋਂ ਡਰਦੇ ਕਦੀ ਤਲਾਸ਼ੀ ਕਰਨ ਨਹੀਂ ਜਾਂਦੇ। ਹਠ ਦੇ ਇਹ ਏਡੇ ਪੱਕੇ ਕਿ ਇਕ ਵਾਰ ਰੋਪੜ ਦੇ ਥਾਣੇਦਾਰ ਨੇ ਇਹਨਾਂ ਨੂੰ ਪਾਣੀ ਪਾ-ਪਾ ਕੁੱਟਿਆ, ਪਰ ਇਹਨਾਂ ਚੋਰੀ ਨਹੀਂ ਕਬੂਲ ਕੀਤੀ। ਚਾਰੇ ਬੰਨੇ ਜੇ ਸਾਂਈ ਸਿਰ ਹੀ ਆ ਚੜ੍ਹਨ ਤਾਂ ਚੋਰੀ ਦੇ ਮਾਲ ਨੂੰ ਸਰਸੇ ਵਿਚ ਤੇ ਭਾਵੇਂ ਸੁੱਟ ਦੇਣ, ਪਰ ਸਾਂਈਆਂ ਨੂੰ ਕੋਈ ਚੀਜ਼ ਨਹੀਂ ਸਨ ਦਿੰਦੇ। ਅਖਵਾਉਂਦੇ ਅਜੇ ਵੀ ਸਿੱਖ ਸਨ, ਪਰ ਸਿੱਖਾਂ ਵਾਲੀ ਕਿਰਤ ਇਹਨਾਂ ਦੀ ਇੱਕ ਵੀ ਨਹੀਂ ਸੀ। 'ਗੁਰੂ' ਅਤੇ 'ਗੁਰਬਾਣੀ' ਭੁੱਲ ਸਾਰਾ ਪਿੰਡ ਸੁਲਤਾਨੀਆਂ ਹੋ ਚੁੱਕਾ ਸੀ। ਸੁਲਤਾਨ ਦੇ ਚਲੇ ਜਾਣਾ, ਰੋਟ ਪਕਾਣਾ, ਭਰਾਈਆਂ ਹੱਥੋਂ ਸੀਰਣੀਆਂ ਖਾਣੀਆਂ, ਟਾਹਰਾਂ ਦੁਆਣੀਆਂ ਅਤੇ ਸੁਆਣੀਆਂ ਦੇ ਗਲਾਂ ਵਿਚ 'ਹੈਦਰ-ਸ਼ੇਖ' ਦੀਆਂ ਚੌਂਕੀਆਂ ਪਾਉਣੀਆਂ ਹੀ ਇਹਨਾਂ ਦਾ ਧਰਮ ਰਹਿ ਗਿਆ ਸੀ। ਇਹ ਪਿੰਡ ਕਿਉਂਕਿ ਅਨੰਦਪੁਰ ਸਾਹਿਬ ਦੇ ਰਸਤੇ ਉੱਤੇ ਸੀ, ਪਰ ਧਰਮਸ਼ਾਲਾ ਜਾ ਸਿੱਖਾਂ ਦੇ ਰਹਿਣ ਲਈ ਇੱਥੇ ਕੋਈ ਵੀ ਥਾਂ ਨਹੀਂ ਸੀ। ਰੱਬ ਦੇ ਰੰਗ।"[3]

ਸੰਤ ਜੀ ਲਿਖਦੇ ਹਨ ਕਿ ਉਪਰੋਕਤ ਹੋਲੇ ਮਹੱਲੇ ਦੇ ਲਾਗੇ ਚਾਗੇ ਇਕ ਫੱਗਣ ਦੇ ਦਿਨ, ਦਿਨ ਢਲੇ ਇੰਦਰਪੁਰਾ ਵਿਚੋਂ ਸੰਤ ਹਾਕਮ ਸਿੰਘ ਘੁੱਕਲ ਦਾ ਜਥਾ ਕੀਰਤਨ ਕਰਦਾ ਹੋਇਆ ਲੰਘਦਾ ਹੈ। ਪਿੰਡ ਦਾ ਚੌਧਰੀ 'ਸਮੁੰਦਾਂ' ਇਹਨਾਂ ਪੰਝੀ ਤੀਹ ਸਫੈਦ ਬਸਤਰਧਾਰੀ ਨਾਮਧਾਰੀ ਸਾਧੂਆਂ ਪਾਸ ਜਾ ਖਲੋਤਾ ਜਿਸ ਨੂੰ ਸੰਤ ਘੁੱਕਲ ਜੀ ਨੇ ਰਾਤ ਕੱਟਣ ਲਈ, ਪਿੰਡ ਵਿਚ ਕਿਸੇ ਧਰਮਸ਼ਾਲਾ ਬਾਰੇ ਪੁੱਛਿਆ। ਉਸ ਨੇ ਕਿਹਾ ਕਿ ਧਰਮਸ਼ਾਲਾ ਤਾਂ ਨਹੀਂ, ਉਂਜ ਜੇ ਤੁਸਾਂ ਰਾਤ ਕੱਟਣੀ ਏ ਤਾਂ ਮੇਰੇ ਘਰ ਕੱਟ ਸਕਦੇ ਹੋ। ਸੰਤ ਜੀ ਨੇ ਦੱਸਿਆ ਕਿ ਅਸੀਂ ਸਿਰਫ ਉਸ ਸੱਜਣ ਦੇ ਘਰ ਹੀ ਟਿਕ ਸਕਦੇ ਹਾਂ ਜੋ ਸਾਥੋਂ ਸਤਿਗੁਰੂ ਦੇ ਪਾਵਨ ਨਾਮ ਦੀ ਦਾਤ ਲੈ ਕੇ, ਮਾਸ ਸ਼ਰਾਬ, ਚੋਰੀ ਯਾਰੀ, ਲੁੱਟ ਖੋਹ, ਠੱਗੀ ਧਾੜਾ ਆਦਿ ਹਮੇਸ਼ਾਂ ਲਈ ਛੱਡਣ ਦਾ ਅਹਿਦ ਕਰੇ। ਸਮੁੰਦੇ ਨੇ ਕਿਹਾ ਕਿ ਮੈਨੂੰ ਤੁਹਾਡੀ ਇਹਨਾਂ ਵਿਚੋਂ ਕੋਈ ਵੀ ਗੱਲ ਮਨਜ਼ੂਰ ਨਹੀਂ। ਜੇ ਨਹੀਂ ਰਹਿਣਾ ਤਾਂ ਅਮਾਨ ਕੋਟ ਦੇ ਰਾਹੇ ਪੈ ਜਾਉ, ਉੱਥੇ ਧਰਮਸ਼ਾਲਾ ਵੀ ਮਿਲ ਜਾਏਗੀ। ਸੰਤ ਘੁੱਕਲ ਜਥੇ ਸਮੇਤ ਅਮਾਨਕੋਟ ਨੂੰ ਤੁਰ ਪਏ ਪਰ ਜਾਂਦੇ ਜਾਂਦੇ ਸਮੁੰਦੇ ਤੇ ਉਸ ਦੇ ਸਾਥੀਆਂ ਨੂੰ ਕਹਿ ਗਏ ਕਿ ਅਸੀਂ ਹੋਲੇ ਮਹੱਲੇ ਦੇ ਪਰਬੰਧ ਲਈ ਅਗੇਤੇ ਜਾ ਰਹੇ ਹਾਂ। ਐਤਕੀਂ ਹੋਲੇ ਮਹੱਲੇ ਵਿਚ, ਸਤਿਗੁਰੂ ਪਰਤਾਪ ਸਿੰਘ ਜੀ ਵੀ ਆ ਰਹੇ ਹਨ ਸ੍ਰੀ ਭੈਣੀ ਸਾਹਿਬ ਵਾਲੇ, ਇਸ ਲਈ ਤੁਸੀਂ ਸਾਰੇ ਜ਼ਰੂਰ ਆਇਉ।

"ਅੱਜ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ, ਸ੍ਰੀ ਭੈਣੀ ਸਾਹਿਬ ਤੋਂ ਚੱਲ ਕੇ ਸੰਗਤਾਂ ਦੀਆਂ ਮਨੋ ਕਾਮਨਾਵਾਂ ਪੂਰੀਆਂ ਕਰਦੇ ਹੋਏ, ਕੀਰਤਪੁਰ ਸਾਹਿਬ ਆਏ ਹਨ। ਨਾਲ ਸੰਗਤਾਂ ਦੀ ਅਥਾਹ ਭੀੜ ਹੈ। ਕੀਰਤਪੁਰ ਦਰਿਆ ਸਤਿਲੁਜ ਦੇ ਕੰਢੇ ਦੀਵਾਨ ਲੱਗਾ ਹੋਇਆ ਹੈ, ਦੀਵਾਨ ਵਿਚ ਏਨੀ ਭੀੜ ਹੈ ਕਿ ਤਿਲ ਮਾਰਿਆਂ ਭੁੰਜੇ ਨਹੀਂ ਪੈਂਦਾ। ਜਿਧਰ ਤੱਕੋ ਮਨੁੱਖਾਂ ਦੇ ਸਿਰਾਂ ਦਾ ਇਕ ਸਮੁੰਦਰ ਉਮੜਦਾ ਹੋਇਆ ਨਜ਼ਰ ਆ ਰਿਹਾ ਹੈ। ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ ਕੀਰਤਨ ਕਰ ਰਹੇ ਹਨ। "ਆਏ ਜੇ ਜਨ ਪਰ ਉਪਕਾਰੀ" ਸ਼ਬਦ ਦੀ ਧਾਰਨਾ ਹੈ। ਕੀਰਤਨ ਦੇ ਅਸਰ ਨੇ ਲੋਕਾਂ ਨੂੰ ਅਜਿਹਾ ਜਕੜ ਕੇ ਰੱਖਿਆ ਹੋਇਆ ਹੈ ਕਿ ਕੀ ਮਜਾਲ ਕੋਈ ਉੱਚੀ ਸਾਹ ਤੇ ਕੱਢ ਸਕੇ। ਕੀਰਤਨ ਦੇ ਨਾਲ ਸੰਤ ਵਖਿਆਨ ਵੀ ਕਰ ਰਹੇ ਹਨ, ਆਪ ਜੀ ਦੇ ਸ਼ਬਦ ਭਾਵੇਂ ਮੋਟੇ (ਠੁੱਲ੍ਹੇ) ਹਨ, ਪਰ ਦਿਲ ਵਿਚ ਧਰੂਹ ਪਾਂਦੇ ਜਾਂਦੇ ਹਨ। ਸੰਤ ਆਂਹਦੇ ਭਾਈ! ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਠੰਢੀ ਮੂਰਤੀ ਹੁਕਮ ਕਰਦੇ ਹਨ ਕਿ ਜੋ ਪੁਰਸ਼ ਗੁਰੂ ਮੰਤਰ ਤੋਂ ਹੀਣ

ਹਨ, ਉਹ ਕਾਵਾਂ ਜਿਹੇ, ਕੁੱਤਿਆਂ ਜਿਹੇ, ਸੂਰਾਂ ਅਤੇ ਸੱਪਾਂ ਜਿਹੇ ਹਨ। ਆਉ ਭਜਨ ਪੁੱਛ ਕੇ ਜਨਮ ਸਫਲਾ ਕਰੋ।" ਬਹੁਤ ਸਾਰੇ ਲੋਕੀਂ ਭਜਨ ਪੁੱਛਦੇ ਹਨ। ਪਤਾ ਨਹੀਂ ਸੰਤ ਕੰਨ ਵਿਚ ਕੀ ਆਖ ਦਿੰਦੇ ਹਨ, ਜਿਸ ਦੇ ਕੰਨ ਨਾਲ ਇਕ ਵਾਰ ਮੂੰਹ ਲੱਗ ਜਾਂਦਾ ਹੈ, ਉਹ ਬੇਹੋਸ਼ ਹੋ ਜਾਂਦਾ ਹੈ, ਮਸਤੀ ਆ ਜਾਂਦੀ ਹੈ, ਅੱਧਾ ਦੀਵਾਨ ਮਸਤਾਨਾ ਹੋ ਰਿਹਾ ਹੈ। ਬਹੁਤ ਸਾਰੇ ਮਸਤਾਨੇ ਦੀਵਾਨ ਵਿਚ ਨਿਰਤ ਕਰਦੇ ਹੋਏ ਝੂਮ ਰਹੇ ਹਨ।

"ਦੀਵਾਨ ਤੋਂ ਦੂਰ ਇਕ ਜੱਟਾਂ ਦੀ ਢਾਣੀ ਖਲੋਤੀ ਏ, ਜਿਨ੍ਹਾਂ ਰੱਜ ਕੇ ਪੀਤੀ ਹੋਈ ਏ, ਅਤੇ ਬਾਕੀ ਦੀਆਂ ਬੋਤਲਾਂ ਧੋਤੀ ਦੀਆਂ ਡੱਬਾਂ ਵਿਚ ਟੰਗੀਆਂ ਹੋਈਆਂ ਹਨ। ਇਹਨਾਂ ਦਾ ਆਗੂ ਸਾਡਾ ਪੁਰਾਣਾ ਵਾਕਿਫ਼ 'ਇੰਦਰ ਪੁਰੀਆਂ ਚੌਧਰੀ, ਸਮੁੰਦਾ' ਹੈ। ਦਾਹੜੀਆਂ ਮੁੰਨੀਆਂ ਹੋਈਆਂ ਅਤੇ ਤਾਜ਼ੇ ਖ਼ਤ ਕਢਾ ਕੇ ਇਸ ਦੀ ਢਾਣੀ ਮੇਲਾ ਵੇਖਣ ਆਈ ਹੈ।

"ਸਮੁੰਦਿਆ ਫਿਰ ਕੀ ਸਲਾਹ ਏ?" ਇਕ ਸਾਥੀ ਨੇ ਕਿਹਾ।
"ਭਈ ਸਲਾਹ ਕਾਹਦੀ, ਹੁਣ ਆਏ ਜੁ ਹਾਂ ਸਭ ਕੁਝ ਵੇਖ ਕੇ ਹੀ ਚੱਲਾਂਗੇ।" ਸਮੁੰਦੇ ਨੇ ਕਿਹਾ।

"ਪਰ ਦੀਵਾਨ ਦੇ ਨੇੜੇ ਨਾ ਜਾਣਾ, ਐਤਕਾਂ ਅੱਗੇ ਵਰਗੀ ਗੱਲ ਨਹੀਂ, ਐਤਕਾਂ ਪਹਿਲਾਂ ਐਲਾਨ ਹੋ ਚੁੱਕੇ ਹਨ ਕਿ ਦੀਵਾਨ ਵਿਚ ਜਿਹੜਾ ਸ਼ਰਾਬ ਪੀ ਕੇ ਆਇਗਾ ਜਾਂ ਨੇੜੇ ਸਿਗਰਟ ਪੀਏਗਾ, ਉਸ ਨੂੰ ਜੇ ਕਿਸੇ ਕੁਝ ਕਿਹਾ ਤਾਂ ਕੋਈ ਜ਼ਿੰਮੇਵਾਰ ਨਹੀਂ ਹੋਵੇਗਾ।"

"ਐਤਕਾਂ ਤਾਂ ਪੁਲੀਸ ਵੀ ਇਹਨਾਂ ਕੂਕਿਆਂ ਨਾਲ ਰਲ ਗਈ ਏ। ਹੁਣੇ ਹੁਣੇ ਦੌਲਤਪੁਰੀਆ ਚੜ੍ਹਤਾ ਮੇਰਾ ਰਿਸ਼ਤੇਦਾਰ ਮਿਲਿਆ ਸੀ, ਉਸ ਕਿਹਾ ਕਿ ਮੈਨੂੰ ਖ਼ਬਰ ਨਹੀਂ ਸੀ ਮੈਂ ਪਿਛਲਾ ਗਿੱਝਿਆ ਪੀ ਕੇ ਚਲਾ ਗਿਆ। ਥਾਣੇਦਾਰ ਨੇ ਫੜ ਕੇ ਮੇਰੀ ਉਹ ਭੁਗਤ ਸਵਾਰੀ ਜਿਸ ਨੂੰ ਮੈਂ ਉਮਰ ਭਰ ਯਾਦ ਰੱਖਾਂਗਾ।" ਪਾਸੋਂ ਕੂੜੇ ਨੇ ਕਿਹਾ-"ਫਿਰ ਵੇਖਣਾ ਤਾਂ ਚਾਹੀਦਾ ਏ ਕਿ ਇਹ ਜਿਸ ਦੇ ਕੰਨ ਵਿਚ ਫੂਕ ਮਾਰ ਦਿੰਦੇ ਹਨ, ਉਹ ਬੇਹੋਸ਼ ਹੋ ਕੇ ਸਿਰ ਕਿਉਂ ਮਾਰਨ ਲੱਗ ਪੈਂਦਾ ਏ, ਕੋਈ ਨਾਂ ਕੋਈ ਗੱਲ ਜ਼ਰੂਰ ਏ।"

"ਫਿਰ ਕਿਸੇ ਨੂੰ ਭੇਜ ਦੇਈਏ ਜਿਹੜੇ ਜਾ ਕੇ ਪੁੱਛ ਕੇ ਆ ਕੇ ਦੱਸੇ ਕਿ ਕੰਨ ਵਿਚ ਕੀ ਦੱਸਦੇ ਹਨ?"

"ਚਾਹੀਦਾ ਜ਼ਰੂਰ ਏ, ਪਰ ਪਤਾ ਲੱਗਾ ਏ ਕਿ ਜਿਸ ਨੂੰ ਇਹ ਦੱਸ ਦਿੰਦੇ ਹਨ, ਉਹ ਫਿਰ ਕਿਸੇ ਨੂੰ ਦੱਸਦਾ ਨਹੀਂ। ਇਸ ਲਈ ਮੈਂ ਆਪ ਜਾ ਕੇ ਪੁੱਛ ਕੇ ਦੱਸਾਂਗਾ, ਕਿਤੇ ਇਹ ਉਹੀ ਚੀਜ਼ ਤੇ ਨਹੀਂ ਜਿਸ ਲਈ ਆਪਣੇ ਪਿੰਡ ਜਿਸ ਦਿਨ ਇਹਨਾਂ ਦਾ ਜਥਾ ਗਿਆ ਹੈ, ਉਸ ਦਾ ਜਥੇਦਾਰ ਆਂਹਦਾ ਸੀ ਕਿ ਭਜਨ ਪੁੱਛ ਲਉ, ਤਾਂ ਤੁਹਾਡੇ ਘਰ ਰਾਤ ਰਹਵਾਂਗੇ। ਉਸ ਆਪਣਾ ਨਾਮ ਹਾਕਮ ਸਿੰਘ ਦੱਸਿਆ ਸੀ। ਉਹ ਇੱਥੇ ਨਹੀਂ ਅਨੰਦਪੁਰ ਮਿਲੇਗਾ। ਆਹ ਲਉ ਮੇਰੀ ਬੋਤਲ, ਮੈਂ ਅੱਜ ਪੀਤੀ ਨਹੀਂ ਆ ਕੇ ਪੀਆਂਗਾ। ਪਹਿਲਾਂ ਪੁੱਛ ਆਵਾਂ ਫਿਰ ਆ ਕੇ ਤੁਹਾਨੂੰ ਦੱਸਾਂਗਾ। ਜੀ ਤੇ ਕਰਦਾ ਸੀ ਉਸੇ ਸੰਤ ਹਾਕਮ ਸਿੰਘ ਤੋਂ ਹੀ ਜਾ ਕੇ ਪੁੱਛਾਂ। ਪਰ ਇਹ ਤਮਾਸ਼ਾ ਦੇਖੇ ਬਿਨਾਂ ਰਹਿ ਨਹੀਂ ਹੁੰਦਾ। ਨਾਲੇ ਮੈਂ ਇਹਨਾਂ ਦਾ ਚੇਲਾ ਬਣਨ ਲਈ ਥੋਹੜਾ ਪੁੱਛਣਾ ਏ? ਚੌਧਰੀ ਸਮੁੰਦੇ ਨੇ ਕਿਹਾ।

"ਸੰਤ ਜੀ ਮੈਨੂੰ ਵੀ ਭਜਨ ਦਿਉ! ਇਕ, ਇਕ ਪਾਸੇ ਖਲੋਤੇ ਗਭਰੀਟ ਸਮੁੰਦੇ ਨੇ, ਜਿਸ ਦੀ ਦਾੜ੍ਹੀ ਮੁੰਨੀ ਹੋਈ ਸੀ ਅਤੇ ਮੱਥੇ ਦੇ ਖ਼ਤ ਤਾਜ਼ੇ ਕੱਢੇ ਸਨ-ਕਿਹਾ।

"ਆ ਭਾਈ ਅੱਗੇ ਆ ਜਾ, ਪਰ ਨਾਲ ਇਕ ਸ਼ਰਤ ਏ ਕਿ ਭਜਨ ਤਾਂ ਪੁੱਛੀ ਜੇ ਦਾਰੂ ਮਾਸ ਨਾ ਖਾਣਾ ਪੀਣਾ ਹੋਵੇ, ਚੋਰੀ ਯਾਰੀ ਛੱਡਣੀ ਹੋਵੇ।" ਸੰਤਾਂ ਨੇ ਕਿਹਾ।

"ਮੈਂ ਕਿਸੇ ਸ਼ਰਤ ਤੇ ਭਜਨ ਪੁੱਛਣ ਲਈ ਤਿਆਰ ਨਹੀਂ, ਜੇ ਤੁਹਾਡੇ ਭਜਨ ਵਿਚ ਸ਼ਕਤੀ ਹੋਈ ਤਾਂ ਦਾਰੂ ਮਾਸ ਛੁਡਾ ਦਏਗਾ, ਜੇ ਦਾਰੂ ਮਾਸ ਤਕੜਾ ਹੋਇਆ ਤਾਂ ਭਜਨ ਦੀ ਕੋਈ ਪੇਸ਼ ਨਾ ਜਾਣ ਦਊ। ਜੇ ਇਹ ਗੱਲ ਮਨਜ਼ੂਰ ਜੇ ਤਾਂ ਮੈਨੂੰ ਭਜਨ ਦੇ ਦਿਉ, ਹਾਂ ਸੱਚ ਨਾਲ ਇਕ ਸ਼ਰਤ ਇਹ ਵੀ ਜੇ ਕਿ ਮੈਂ ਇਹਨਾਂ ਵਾਂਗ ਹਾਲ ਨਹੀਂ ਪਾਣਾ, ਸਿਰ ਨਹੀਂ ਮਾਰਨਾ।"

"ਇਹ ਗੱਲ ਸੁਣ ਕੇ, ਸੰਤਾਂ ਦੇ ਚਿਹਰੇ ਦਾ ਭਾਵ ਬਦਲ ਗਿਆ, ਸੰਤਾਂ ਨੇ ਤੁਕ ਲਈ, "ਆਏ ਜੇ ਜਨ ਪਰ ਉਪਕਾਰੀ।", ਨਾਲ ਦੇ ਕੀਰਤਨ ਕਰਦੇ ਰਹੇ। ਆਪ ਅੱਖਾਂ ਮੀਟੀ ਓਨਾਂ ਚਿਰ ਚੁੱਪ ਖਲੋਤੇ, ਮੂੰਹ ਵਿਚ ਕੁਝ ਪੜ੍ਹਦੇ ਰਹੇ। ਜਦ ਢੁਲਕਈਏ ਨੇ ਥਾਪ ਦਿੱਤੀ ਤਾਂ ਸੰਤ ਰੰਗ ਵਿਚ ਹੋ ਕੇ ਆਖਣ ਲੱਗੇ ਕਿ-ਚੰਗਾ ਬਈ ਤੇਰੀ ਇਹ ਸ਼ਰਤ ਸਾਨੂੰ ਮਨਜ਼ੂਰ ਹੈ, ਦੋਹਾਂ ਵਿਚੋਂ ਜਿਹੜਾ ਤਕੜਾ ਹੋਊ ਦੂਜੇ ਨੂੰ ਢਾਹ ਲਊ। ਆ ਭਜਨ ਪੁੱਛ ਲੈ।" ਇਹ ਆਖ ਉਸ ਨੂੰ ਵੀ ਦੀਵਾਨ ਵਿਚ ਬਿਠਾਲ, ਸੰਤਾਂ ਨੇ ਭਜਨ ਦੱਸ ਦਿੱਤਾ। ਪਤਾ ਨਹੀਂ, ਸੰਤਾਂ ਨੇ ਉਸ ਦੇ ਕੰਨ ਰਾਹੀਂ ਕੀ ਜਾਦੂ ਪਾ ਦਿੱਤਾ ਕਿ ਉਹ ਆਕੜ ਖਾਨ ਸਮੁੰਦਾ ਦੀਵਾਨ ਵਿਚ ਲਿਟਨ ਲੱਗ ਪਿਆ। ਕੱਪੜੇ ਸਾਰੇ ਪਾੜ ਘੱਤੇ, ਨਾਲੇ ਰੋਵੇ ਨਾਲੇ ਆਖੇ-

"ਏਨਾਂ ਤੇਜ਼ ਅਮਲ? ਇਹ ਉੱਤਰੇਗਾ ਕਦ। ਏਨਾ ਮੈਨੂੰ ਨਹੀਂ ਸੀ ਚਾਹੀਦਾ। ਹਾਇ! ਅੱਜ ਤੀਕਰ ਮੇਰਾ ਜਨਮ ਹੀ ਅਕਾਰਥ ਗਿਆ। ਸੰਤ ਜੀ ਤੁਸੀਂ ਜਿੱਤੇ ਤੇ ਮੈਂ ਹਾਰਿਆ। ਮੈਨੂੰ ਹੁਣ ਕਿਸੇ ਅਮਲ ਦੀ ਲੋੜ ਹੀ ਨਹੀਂ ਰਹੀ। ਮੈਂ ਹੋਲੇ ਤੇ ਪੀਣ ਲਈ ਘਰ ਦੀ ਕੱਢੀ ਹੋਈ ਲੈ ਕੇ ਆਇਆ ਸੀ; ਪਰ ਹੁਣ! ਹੁਣ ਤੇ ਮੈਨੂੰ ਇਉ

ਜਾਪਦਾ ਏ ਕਿ ਇਸ ਜਨਮ ਵਿਚ, ਇਸ ਦਾ ਅਸਰ ਦੂਰ ਹੀ ਨਹੀਂ ਹੋਣਾ। (ਸਾਥੀਆਂ ਨੂੰ) ਓਇ ਸੰਤੂ! ਓਇ ਰੂੜਿਆ!! ਆਉ ਉਇ ਤੁਸੀਂ ਆ ਕੇ ਦੇਖੋ, ਇਹ ਕੀ ਦੱਸਦੇ ਹਨ, ਮੈਂ ਤੁਹਾਨੂੰ ਨਹੀਂ ਦੱਸ ਸਕਾਂਗਾ, ਨਾਲੇ ਮੇਰੀ ਬੋਤਲ ਲਿਆਉ ਤੇ ਨਾਲੇ ਆਪ ਆ ਕੇ ਪੁੱਛ ਲਉ।" ਨੱਸਾ ਨੱਸਾ ਜਾ ਕੇ, ਰੂੜੇ ਕੋਲੋਂ ਬੋਤਲ ਖੋਹ ਕੇ ਸੰਤਾਂ ਨੂੰ ਵਿਖਾ ਕੇ, ਪੱਥਰ ਤੇ ਮਾਰ ਕੇ ਬੋਤਲ ਭੰਨ ਸੁੱਟਦਾ ਹੈ। ਨਾਲੇ ਨਾਲ ਦਿਆਂ ਦੀਆਂ ਵੀ ਖੋਹ ਕੇ ਭੰਨ ਸੁੱਟੀਆਂ। ਸਭਨਾਂ ਨੂੰ ਭਜਨ ਪੁਛਾਇਆ। ਅੰਮ੍ਰਿਤ ਛਕਣ ਲਈ ਅਰਜ ਕੀਤੀ, ਸੰਤਾਂ ਨੇ ਕਿਹਾ-ਕਿ "ਭਾਈ! ਅਨੰਦਪੁਰ ਸਾਹਿਬ ਹੋਲੇ ਵਿਚ ਚੱਲ ਕੇ ਛਕਾਂਵਾਂਗੇ।"

"ਅਨੰਦਪੁਰ ਸਾਹਿਬ ਦਾ ਹੋਲਾ ਬੜੀ ਕਾਮਯਾਬੀ ਨਾਲ ਹੋਇਆ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਹਜ਼ਾਰਾਂ ਪ੍ਰਾਣੀਆਂ ਨੇ ਭਜਨ ਪੁੱਛ ਕੇ, ਜਨਮ ਸਫਲਾ ਕੀਤਾ। ਸੈਂਕੜੇ ਅੰਮ੍ਰਿਤ ਛਕ ਕੇ ਨਵੇਂ ਸਿੰਘ ਸਜੇ। ਚੌਧਰੀ ਸਮੁੰਦੇ ਨੇ ਨਾਲੇ ਆਪ ਅੰਮ੍ਰਿਤ ਛਕਿਆ, ਨਾਲੇ ਆਪਣੇ ਸਾਰੇ ਪਰਵਾਰ ਨੂੰ ਛਕਾਇਆ। ਸਾਧ ਸੰਗਤ ਨੇ ਕਿਰਪਾ ਕਰਕੇ ਇਸ ਦਾ ਨਾਮ ਭਾਈ ਸੁੰਦਰ ਸਿੰਘ ਧਰਿਆ। ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦਾ ਅਤੁੱਟ ਸ਼ਰਧਾਲੂ ਬਣਿਆ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪਣੇ ਘਰ ਚਰਨ ਪਾਉਣ ਲਈ ਬਿਨੈ ਕੀਤੀ ਅਤੇ ਉਸ ਦਿਨ ਧਰਮਸ਼ਾਲਾ ਦੀ ਨੀਂਹ ਧਰੀ। ਅੱਜ ਤੀਕਰ (1941 ਈ.) ਇਸ ਪਿੰਡ ਵਿਚ ਸਿੱਖ ਸਾਧ ਇਸੇ ਦੇ ਘਰ ਕਮਰ ਕੱਸਾ ਖੋਹਲਦੇ ਹਨ। ਇਉਂ ਸੰਤਾਂ ਦੀ ਛੁਹ ਨਾਲ ਇਕ ਰਾਖਸ਼ ਦੇਵਤਾ ਬਣਿਆ।"[4]

ਮੇਰੇ ਮਰਹੂਮ ਮਿੱਤਰ, ਸ੍ਰ. ਜਗਦੀਸ਼ ਸਿੰਘ ਵਰਿਆਮ ਹੋਰਾਂ ਦਾ ਪਿੰਡ ਸਿਆਲਕੋਟ ਜ਼ਿਲ੍ਹੇ ਵਿਚ 'ਢੇ' ਸੀ, ਅਕਾਲ ਉਸਤਤ ਦੇ ਏਕ ਅੱਛਰੀ ਛੰਦ ਜਿਹਾ ਨਾਮ ਸੀ ਜਿਸ ਦਾ। ਵਰਿਆਮ ਜੀ ਨੇ ਆਪਣੇ ਆਲੇ ਦੁਆਲੇ ਬਾਰੇ, ਬਚਪਨ ਅਤੇ ਜੁਆਨੀ ਚੜ੍ਹਨ ਤੱਕ, ਵਿਸ਼ੇਸ਼ ਕਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਸਤਾਰ ਬੰਦੀ ਸਮਾਗਮ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ਼ਰਧਾਂਜਲੀ ਸਮਾਗਮਾਂ ਤੱਕ ਦੇ ਵੇਰਵੇ, ਸਮੇਤ ਦੇਸ਼ ਦੇ ਬਟਵਾਰੇ ਦੇ ਅੱਖੀਂ ਡਿੱਠੇ ਹਾਲਾਤ, ਸ੍ਵੈ ਜੀਵਨੀ ਨੁਮਾਂ ਯਾਦਾਂ ਦੀ ਕਿਤਾਬ "ਖਿੱਲਰੇ ਪੱਤਰੇ" ਲਿਖੀ ਹੈ। ਕਿਉਂਕਿ ਪੂੰਗ ਉਹਨਾਂ ਦਾ ਗੁਆਂਢੀ ਪਿੰਡ ਸੀ ਜਿੱਥੇ 15 ਅਪਰੈਲ 1945 ਈ. ਨੂੰ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਨੇ ਸਰੀਰ ਤਿਆਗਿਆ ਸੀ। ਆਪ ਜੀ ਦੇ ਭੋਗ ਸਮੇਂ ਹੋਏ ਵੱਡੇ ਮੇਲੇ ਵਿਚ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ ਸਨ। ਉਹਨਾਂ ਦੇ ਭੋਗ ਸਮੇਂ ਸੱਤ ਕੁ ਸਾਲ ਦੇ ਬਾਲਕ ਜਗਦੀਸ਼ ਸਿੰਘ ਹੋਰਾਂ ਨੇ, ਆਪਣੀਆਂ ਯਾਦਾਂ ਦੇ ਸੰਗ੍ਰਹਿ ਵਿਚੋਂ, ਕੁਝ ਝਲਕੀਆਂ, ਅਤੇ ਸੰਤ ਪੂੰਗਾਂ ਵਾਲਿਆਂ ਦੀ ਮਨੋਹਰ ਕੀਰਤਨ ਸ਼ੈਲੀ ਦੇ ਸੰਗਤਾਂ ਨੂੰ ਦਰਸ਼ਨ ਕਰਵਾਉਂਦੇ, ਕੁਝ ਸ਼ਬਦ-ਟੁਕੜੇ, ਵਿਸ਼ੇਸ਼ ਕਰਕੇ ਆਸਾ ਦੀ ਵਾਰ ਦੇ ਕੀਰਤਨ ਤੇ ਆਪ ਜੀ ਦੀ ਪਕੜ, ਸੁੰਦਰ ਬਿਰਤਾਂਤਕ ਸ਼ੈਲੀ ਵਿਚ ਖਿੱਲਰੇ ਪੱਤਰਿਆਂ ਦੇ ਹਵਾਲੇ ਨਾਲ ਪਾਠਕਾਂ ਦੇ ਧਿਆਨ-ਗੋਚਰੇ ਕੀਤੇ ਜਾਂਦੇ ਹਨ।

"ਸਾਹਮਣੇ ਅੱਖੀਆਂ ਰਾਹੀਂ ਦਿਸਦਾ ਪਿੰਡ ਪੂੰਗ ਸੀ। ਪੂੰਗ ਦੀ ਸ਼ੋਹਰਤ ਨੂੰ ਚਹੁੰ ਕੂਟੀ ਰੋਸ਼ਨ ਕੀਤਾ ਸੰਤ ਪੂੰਗਾਂ ਵਾਲਿਆਂ ਨੇ। ਅਸਲੀ ਨਾਮ ਸੰਤ ਸੁੰਦਰ ਸਿੰਘ। ਇਹਨਾਂ ਨੂੰ ਸੰਤ ਪਰੂ ਸਿੰਘ ਵੀ ਕਿਹਾ ਜਾਂਦਾ। ਇਹਨਾਂ ਦੀਆਂ ਧੁੰਮਾਂ ਇਲਾਕੇ ਤੋਂ ਬਾਹਰ ਵੀ ਸਨ। ਪਿੰਡਾਂ ਦੇ ਪਿੰਡ ਇਹਨਾਂ ਕੂਕੇ ਬਣਾ ਦਿੱਤੇ ਸਨ। ਇਹਨਾਂ ਦੀ ਬੰਦਗੀ ਦੀਆਂ ਗੱਲਾਂ ਤਾਂ ਚੱਲਦੀਆਂ ਹੀ ਨਾਲ ਹੀ ਇਹਨਾਂ ਦਾ ਰਸ ਭਰਪੂਰ ਕੀਰਤਨ ਸੁਨਣ ਵਾਸਤੇ ਲੋਕ ਕਨਸੋਅ ਹੀ ਲੱਭਦੇ। ਜਿੱਥੇ ਸੰਤ ਪੂੰਗਾਂ ਵਾਲੇ ਚਲੇ ਜਾਂਦੇ ਸਮਝੋ ਸਾਰਾ ਇਲਾਕਾ ਆਪਣੇ ਆਪ ਆ ਗਿਆ। ਇਹ ਬਹੁਤ ਸੁਰੀਲੇ ਸਨ ਅਤੇ ਢੋਲਕ-ਛੈਣਿਆਂ ਨਾਲ ਨਵੀਨ ਤਰਜ਼ ਤੇ ਜੰਗਨਾਮਾ ਪੜ੍ਹਦੇ। ਇਕ ਵਿਸ਼ੇਸ਼ ਸ਼ੈਲੀ ਹੀ ਇਹਨਾਂ ਦੇ ਨਾਮ ਤੇ ਚੱਲ ਪਈ। ਸੁੱਖਾ ਸਿੰਘ ਮਤਾਬ ਸਿੰਘ ਵੱਲੋਂ ਮੱਸੇ ਰੰਘੜ ਦਾ ਸਿਰ ਵੱਢਣ ਦਾ ਪਰਸੰਗ, ਮੁਸਲਮਾਨ ਵੀ ਦਿਲਚਸਪੀ ਨਾਲ ਸੁਣਦੇ। ਮੱਸੇ ਦਾ ਸਿਰ ਲਾਹੁਣ ਲਈ ਮਤਾਬ ਸਿੰਘ ਵੱਲੋਂ ਚਲਾਈ ਤਲਵਾਰ ਦਾ ਜ਼ਿਕਰ ਗਾ ਕੇ ਕਰਦੇ। ਬਾਰ-ਬਾਰ ਇਹ ਪੜ੍ਹ ਕੇ, 'ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ।' ਫੇਰ 'ਮਾਰੀ ਖਿਚ ਤਲਵਾਰ।' ਸੁਰਾਂ ਦੇ ਉਤਾਰ ਚੜ੍ਹਆ ਦੁਆਰਾ ਉਹ ਐਸਾ ਨਜ਼ਾਰਾ ਖਿੱਚਦੇ ਅਤੇ ਜਦੋਂ ਬਾਰ-ਬਾਰ ਸਥਾਈ ਦੇ ਟੋਟੇ ਕਰਕੇ ਦੁਹਰਾਉਂਦੇ, ਮਾਰੀ ਖਿੱਚ, ਮਾਰੀ ਖਿੱਚ ਤਲਵਾਰ ਮਤਾਬ ਸਿੰਘ ਨੇ ਤਾਂ ਇਵੇਂ ਦ੍ਰਿਸ਼ਟਮਾਨ ਹੁੰਦਾ ਜਿਵੇਂ ਭਾਈ ਮਤਾਬ ਸਿੰਘ ਸਾਹਮਣੇ ਤਲਵਾਰ ਖਿਚ ਰਿਹਾ ਹੈ ਅਤੇ ਫਿਰ ਅਗਲੀ ਤੁਕ ਆਉਂਦੀ 'ਸਿਰ ਮੱਸੇ ਦਾ ਲਾਹ ਕੇ ਰੱਖ ਦਿੱਤਾ।' ਇਸ ਤਰ੍ਹਾਂ ਸਾਰਾ ਮਾਹੌਲ ਸੂਰਬੀਰਤਾ ਦੇ ਰੰਗ ਨਾਲ ਮੱਚ ਉਠਦਾ। ਹੋਰ ਵੀ ਅਨੇਕਾਂ ਪਰਸੰਗ ਉਹ ਇਸੇ ਰੌਂ ਵਿਚ ਸੁਣਾਉਂਦੇ। ਵਹੀਰਾਂ ਦੀਆਂ ਵਹੀਰਾਂ ਉਹਨਾਂ ਦੇ ਦੀਵਾਨ ਸੁਣਨ ਆਉਂਦੀਆਂ। ਉਹ ਆਮ ਰਵਾਇਤੀ ਨਾਮਧਾਰੀ ਜਥੇਦਾਰਾਂ ਨਾਲੋਂ ਹੱਲੇ ਦੀਆਂ ਧਾਰਨਾਂ ਹਟ ਕੇ ਪੜ੍ਹਦੇ। ਭਾਵ ਉਹਨਾਂ ਵਿਚ ਰਾਗਾਤਮਕਤਾ ਵਧ ਹੁੰਦੀ। ਬਹੁਤ ਹੀ ਮਿੱਠੀਆਂ ਰੀਤਾਂ (ਤਰਜ਼ਾਂ) ਸੁਣਾਉਂਦੇ ਇਕ ਪਰਬੀਨ ਰਾਗੀ ਵਾਂਗ। ਆਸਾ ਦੀ ਵਾਰ ਵੀ ਲਾਉਂਦੇ। ਬਹੁਤ ਲਾਉਂਦੇ ਅਤੇ ਆਮ ਹੱਲੇ ਦੇ ਦੀਵਾਨ ਵਿਚ ਜਿਹੜੀਆਂ ਰੀਤਾਂ ਪੜ੍ਹਦੇ ਉਹ ਵੀ ਲੱਗਦੀ ਜਿਵੇਂ ਆਸਾ ਦੀ ਵਾਰ ਹੀ ਲੱਗੀ ਹੈ। ਉਹਨਾਂ ਦੇ ਦੀਵਾਨ ਸੁਣਨ ਹਰ ਤਰ੍ਹਾਂ ਦੇ ਲੋਕ ਆਉਂਦੇ। ਭੰਡ ਵੀ ਮਿਰਾਸੀ ਵੀ ਜੋ ਰਾਗ ਦੇ ਜਾਣੂ ਹੁੰਦੇ। ਇਕ ਵਾਰ ਭੰਡਾਂ ਨੇ ਨਕਲਾਂ ਕਰਦਿਆਂ, ਸੰਤ ਪੂੰਗਾਂ

ਵਾਲਿਆਂ ਦੀ ਹੀ ਨਕਲ ਲਾਹ ਸੁੱਟੀ।"

"ਮਜਮੇ 'ਚ ਇਕ ਭੰਡ ਕੁੜੀ ਬਣ ਗਿਆ। ਉਹ ਕੁੜੀ, ਲੁਕਦੀ ਫਿਰੇ ਕਦੇ ਇੱਥੇ ਕਦੇ ਉੱਥੇ। ਇਕ ਹੋਰ ਭੰਡ ਨੇ ਡਾਂਟਿਆ-"ਕੁੜੀਏ ਤੂੰ ਕੌਣ ਏਂ?" ਉਹਨੇ ਕੰਬਦੀ ਹੋਈ ਨੇ ਦੱਸਿਆ-"ਜੀ ਮੈਂ ਆਸਾ ਦੀ ਵਾਰ ਹਾਂ।" "ਆਸਾ ਦੀ ਵਾਰ ਹੈਂ ਤਾਂ ਇਥੇ ਲੁਕਦੀ ਕਿਉਂ ਫਿਰਦੀ ਏਂ?" ਸਹਿਮੀ ਹੋਈ ਕੁੜੀ ਨੇ ਆਜਜ਼ੀ ਨਾਲ ਕਿਹਾ-ਜੀ ਮੈਂ ਪੂੰਗਾਂ ਵਾਲੇ ਤੋਂ ਲੁਕਦੀ ਫਿਰਦੀ ਆਂ।"

"ਜਦੋਂ ਸੰਤਾਂ ਪੂੰਗਾਂ ਵਾਲਿਆਂ ਸਰੀਰ ਛੱਡਿਆ ਤਾਂ ਬਹੁਤ ਭਾਰੀ ਮੇਲਾ ਹੋਇਆ ਸੀ। ਇਲਾਕੇ ਦੀ ਖਲਕਤ ਦਾ ਕੋਈ ਪਾਰਾਵਾਰ ਨਹੀਂ ਸੀ। ਇਸ ਮੇਲੇ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਵੀ ਆਏ ਸਨ। ਸਾਡਾ ਸਾਰਾ ਪਿੰਡ ਹੀ ਪੂੰਗੀਂ ਗਿਆ ਸੀ। ਅਸੀਂ ਜਦੋਂ ਪੂੰਗਾਂ ਤੋਂ ਥੋਹੜੀ ਕੁ ਦੀ ਵਿੱਥ 'ਤੇ ਸਾਂ ਤਾਂ ਜੀਪਾਂ ਦੀ ਘੂਕਰ ਸੁਣੀ ਅਤੇ ਕੱਚਿਆਂ ਰਾਹਾਂ ਤੋਂ ਮਿੱਟੀ ਉਡਦੀ ਦਿਸੀ। ਰੌਲਾ ਪੈ ਗਿਆ-ਮਾਰਾਜ ਆ ਗਏ, ਮਾਰਾਜ ਆ ਗਏ। ਅਸੀਂ ਕੁਝ ਦੌੜ ਕੇ ਅੱਗੇ ਹੋਏ। ਗੱਡੀਆਂ ਆਪਣੇ ਟਿਕਾਣੇ ਵੱਲ ਲੰਘ ਚੁੱਕੀਆ ਸਨ, ਪਰ ਖ਼ਬਰ ਇਹ ਸੀ ਕਿ ਮਹਾਰਾਜ ਅਜੇ ਨਹੀਂ ਆਏ। ਫੇਰ ਰੌਲਾ ਪੈ ਗਿਆ-ਆ ਗਏ ਮਹਾਰਾਜ ਆ ਗਏ ਸਤਿਗੁਰੂ ਜੀ। ਹੁਣ ਉਹ ਸੱਚ ਮੁੱਚ ਆ ਰਹੇ ਸਨ, ਪਰ ਉਹ ਤਾਂ ਓਧਰੋਂ ਆ ਰਹੇ ਸਨ ਜਿਧਰੋਂ ਅਸੀਂ ਆਏ ਸਾਂ, ਸਾਡੇ ਹੀ ਪਿੰਡਾਂ ਵੱਲੋਂ ਬਹੁਤ ਸਾਰੇ ਘੋੜੇ ਘੋੜੀਆਂ ਉਤੇ ਸਵਾਰ ਸੇਵਕਾਂ ਨਾਲ। ਜਿਵੇਂ ਪ੍ਰਭਾਤ ਵੇਲੇ ਸੂਰਜ ਦਾ ਰੱਥ ਆਉਂਦਾ ਹੈ, ਹੌਲੀ-ਹੌਲੀ ਚਾਨਣ ਖਿਲਾਰਦਾ, ਕੁਝ ਇਦਾਂ ਦਾ ਪ੍ਰਕਾਸ਼ ਸੀ ਜੋ ਨੇੜੇ ਆਈ ਜਾ ਰਿਹਾ ਸੀ ਅਤੇ ਆਕਾਰ ਵਿਚ ਫੈਲਦਾ ਜਾ ਰਿਹਾ ਸੀ। ਨਾਲ ਸੈਂਕੜੇ ਲੋਕ ਪੈਦਲ ਚੱਲ ਰਹੇ ਸਨ। ਪਿਤਾ ਜੀ (ਜਥੇਦਾਰ ਨੱਥਾ ਸਿੰਘ ਢੇ ਵਾਲੇ) ਨੂੰ ਤਸੱਲੀ ਸੀ ਕਿ ਅਸਾਂ ਆਉਂਦਿਆਂ ਸਤਿਗੁਰਾਂ ਦੇ ਦਰਸ਼ਨ ਘੋੜੇ ਤੇ ਸਵਾਰ ਹੋਇਆਂ ਦੇ ਕੀਤੇ ਹਨ। ਧੰਨ ਭਾਗ, ਪਰ ਮਨ ਵਿਚ ਇਕ ਭਰਮ ਵੀ ਲੱਗ ਗਿਆ-ਜੇ ਕਿਤੇ ਪਹਿਲਾਂ ਪਤਾ ਲੱਗ ਜਾਂਦਾ ਕਿ ਉਹਨਾਂ ਇਸ ਰਸਤੇ ਹੀ ਆਉਣਾ ਹੈ ਤਾਂ ਅਸੀਂ ਆਪਣੇ ਪਿੰਡੋਂ ਹੀ ਨਾਲ-ਨਾਲ ਆਉਂਦੇ।"

"ਸਾਰਾ ਦਿਨ ਦੀਵਾਨ ਲੱਗਾ ਰਿਹਾ। ਇਕ ਉਚੇ ਵੱਡੇ ਥੜ੍ਹੇ ਵਰਗੇ ਮੈਦਾਨ ਵਿਚ ਦੀਵਾਨ ਸਜਿਆ ਸੀ। ਸੁਣਿਆ ਸੀ ਕਿ ਆਲਮ ਜੀ ਵੀ ਆਏ ਹਨ। ਅਸੀਂ ਰਾਗੀਆਂ ਦਾ ਦੀਵਾਨ ਵੀ ਸੁਣਿਆ। ਪਰ ਮੇਰੇ ਜ਼ਿਹਨ ਵਿਚ ਸਤਿਗੁਰੂ ਜੀ ਦਾ ਚਿਹਨ-ਚੱਕਰ ਨਹੀਂ ਸੀ ਉਭਰਿਆ। ਮੈਨੂੰ ਸਾਰੇ ਇਕੋ ਜਿਹੇ ਲੱਗ ਰਹੇ ਸਨ। ਉਹ ਬੈਠੇ ਵੀ ਸਫਾਂ ਉਤੇ ਇੱਕੋ ਜਿਹੇ ਸਨ। ਕੱਪੜੇ ਵੀ ਸਭ ਦੇ ਇੱਕੋ ਜਿਹੇ ਸਨ। ਮੋਟੇ ਖੱਦਰ ਦੇ ਸਾਦੇ ਜਿਹੇ, ਸਤਿਗੁਰੂ ਜੀ ਦੀ ਪਹਿਚਾਣ ਮਨ ਵਿਚ ਸੁੱਰਖਿਅਤ ਨਾਂ ਹੋਣ ਦਾ ਇੱਕ ਕਾਰਨ ਇਹ ਵੀ ਸੀ ਕਿ ਮੈਥੋਂ ਉਹਨਾਂ ਦੇ ਚਿਹਰੇ ਵੱਲ ਚੰਗੀ ਤਰ੍ਹਾਂ ਵੇਖਿਆ ਹੀ ਨਾਂ ਗਿਆ।"

"ਇਹ ਸ਼ਾਇਦ ਸੰਤ ਪੂੰਗਾਂ ਵਾਲਿਆਂ ਦੇ ਧੁਰ ਅੰਦਰ ਵੱਸੀ ਸੁਰ ਅਤੇ ਸੰਗੀਤ ਦੀ ਵਿਰਾਸਤ ਹੈ ਕਿ ਉਹਨਾਂ ਦਾ ਇਕ ਪੋਤਰਾ ਸ੍ਰ. ਗੁਰਦਿਆਲ ਸਿੰਘ ਜਲੰਧਰ ਵਿਚ ਸਿਤਾਰ ਸਾਜ਼ ਬਨਾਉਣ ਦਾ ਬਹੁਤ ਮਸ਼ਹੂਰ ਕਾਰੀਗਰ ਸਥਾਪਿਤ ਹੋਇਆ ਹੈ। ਇਸ ਦੇ ਹੱਥ ਦੀਆਂ ਬਣੀਆਂ ਸਿਤਾਰਾਂ ਦੇਸ਼ ਵਿਚ ਹੀ ਨਹੀਂ ਬਦੇਸ਼ਾਂ ਵਿਚ ਵੀ ਪ੍ਰਸਿੱਧ ਹਨ। ਗੁਰਦਿਆਲ ਸਿੰਘ ਨੇ ਸਿਤਾਰ ਬਨਾਉਣ ਦਾ ਹੁਨਰ ਤਾਂ ਆਪਣੇ ਮਾਮਾ ਸ੍ਰ. ਮੋਹਨ ਸਿੰਘ ਤੋਂ ਲਿਆ, ਪਰ ਸੰਤ ਪੂੰਗਾਂ ਵਾਲਿਆਂ ਤੋਂ ਮਿਲੀ ਸੁਰ ਦੀ ਗੁੜ੍ਹਤੀ ਨੇ ਆਪਣਾ ਰੰਗ ਵਿਖਾਇਆ ਹੈ।"[5]

ਸੰਨ 1914 ਈ. ਵਿਚ ਅੱਸੂ ਅਤੇ ਪੋਹ ਦੇ ਮਹੀਨੇ ਕ੍ਰਮਵਾਰ ਮਹਾਰਾਜ ਨਿਹਾਲ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਨੰਦ ਕਾਰਜ ਲਾਹੌਰ ਅਤੇ ਗੁਰੂ-ਸਰ (ਫ਼ੀਰੋਜ਼ਪੁਰ) ਵਿਖੇ ਹੋਏ ਸਨ। ਇਹਨਾਂ ਦੋਹਾਂ ਪੰਥਕ ਸਮਾਗਮਾਂ ਸਮੇਂ ਸੰਤ ਪੂੰਗਾਂ ਵਾਲੇ ਗੁਰਦਾਸਪੁਰ ਅਤੇ ਸਿਆਲਕੋਟ ਜ਼ਿਲ੍ਹਿਆਂ ਦੀ ਨਾਮਧਾਰੀ ਸੰਗਤ ਲੈ ਕੇ ਪੁੱਜੇ ਸਨ। ਸੰਤ ਸੁੰਦਰ ਸਿੰਘ ਜੀ ਨੇ ਜਿਹੜੇ ਵੱਡੇ ਸਾਧੂ ਨਾਮਧਾਰੀ ਪੰਥ ਨੂੰ ਦਿੱਤੇ ਸਨ ਉਹਨਾਂ ਵਿਚੋਂ ਮਹੰਤ ਕੇਸਰ ਸਿੰਘ ਜੀ ਮਜਾਧ (ਜ਼ਿਲ੍ਹਾ ਸਿਆਲਕੋਟ) ਵੀ ਇਕ ਉੱਘੇ ਨਾਮਧਾਰੀ ਸੰਤ ਹੋਏ ਹਨ। ਕਿਹਾ ਜਾਂਦਾ ਹੈ ਕਿ ਮਹੰਤ ਜੀ ਨੂੰ ਭਜਨ ਤਾਂ ਸੰਤ ਪੂੰਗਾਂ ਵਾਲਿਆਂ ਨੇ ਦਿੱਤਾ ਸੀ ਸੰਨ 1916 ਈ. ਵਿਚ। ਜਦੋਂ ਸੰਤ ਕੇਸਰ ਸਿੰਘ ਜੀ ਇਕਾਂਤ ਵਿਚ ਜਾ ਕੇ ਸਮਾਧੀ ਸਥਿਤ ਹੁੰਦੇ ਤਾਂ ਬੰਦਗੀ ਕਰਦਿਆਂ ਨੂੰ ਉਹਨਾਂ ਨੂੰ ਦਰਸ਼ਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਰੂਪ ਦਾ ਹੁੰਦਾ ਸੀ, ਜਿਹਨਾਂ ਦਾ ਦਰਸ਼ਨ ਅਜੇ ਤੱਕ ਕੇਸਰ ਸਿੰਘ ਹੋਰਾਂ ਨੇ ਨਹੀਂ ਕੀਤਾ ਸੀ। ਇਸੇ ਸਾਲ ਦੀਪਮਾਲਾ ਦੇ ਮੇਲੇ ਤੇ ਜਦੋਂ ਕੇਸਰ ਸਿੰਘ ਸੰਤ ਪੂੰਗਾਂ ਵਾਲਿਆਂ ਨਾਲ ਅੰਮ੍ਰਿਤਸਰ ਪੁੱਜੇ ਤਾਂ ਦੀਵਾਨ ਵਿਚ ਪਹਿਲੀ ਵੇਰ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮੱਥਾ ਟੇਕਿਆ ਤਾਂ ਆਪ ਨੇ ਸੰਤ ਪੂੰਗਾਂ ਵਾਲਿਆਂ ਨੂੰ ਕਿਹਾ ਕਿ ਇਸੇ ਮੂਰਤੀ ਦੇ ਮੈਨੂੰ ਬਾਹਰ ਇਕਾਂਤ ਵਿਚ, ਭਜਨ ਕਰਦਿਆਂ ਦਰਸ਼ਨ ਹੁੰਦੇ ਸਨ। ਮੇਲੇ ਦਾ ਭੋਗ ਪੈ ਗਿਆ ਤਾਂ ਪੂੰਗਾਂ ਵਾਲਿਆਂ ਨੇ ਕੇਸਰ ਸਿੰਘ ਹੋਰਾਂ ਨੂੰ ਆਪਣੇ ਜਥੇ ਨਾਲ ਵਾਪਸ ਪਰਤਣ ਲਈ ਕਿਹਾ ਤਾਂ ਕੇਸਰ ਸਿੰਘ ਹੋਰਾਂ ਦੇ ਆਨਾ ਕਾਨੀ ਕਰਨ ਤੇ ਕੋਲੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਫੁਰਮਾਇਆ ਸੀ ਕਿ ਪੂੰਗਾਂ ਵਾਲਿਓ! ਕੇਸਰ ਸਿੰਘ ਨੇ ਜਿੱਥੇ ਆਉਣਾ ਸੀ ਆ ਗਿਆ ਹੈ, ਤੁਸੀਂ ਹੁਣ ਇਸ ਦਾ ਖਹਿੜਾ ਨਾਂ ਕਰੋ। ਕੇਸਰ ਸਿੰਘ ਨੇ ਫਿਰ ਸ੍ਰੀ ਭੈਣੀ ਸਾਹਿਬ ਆ ਕੇ ਆਪਣੀਆਂ ਸੇਵਾਵਾਂ ਸਤਿਗੁਰੂ ਜੀ ਨੂੰ ਅਰਪਿਤ ਕਰ ਦਿੱਤੀਆਂ ਸਨ। ਪਹਿਲਾਂ ਉਹ ਮਾਤਾ ਜੀਵਨ ਕੌਰ ਜੀ ਦੀ ਸੇਵਾ ਵਿਚ ਰਹੇ

ਅਤੇ ਫਿਰ ਮਾਤਾ ਭੂਪਿੰਦਰ ਕੌਰ ਜੀ ਦੀ ਸੇਵਾ ਕਰਦੇ ਰਹੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਬਾਅਦ, ਪਹਿਲੇ ਢਾਈ ਸਾਲ, ਮਾਤਾ ਭੂਪਿੰਦਰ ਕੌਰ ਜੀ ਦੇ ਨਾਲ ਉਹਨਾਂ ਦੀ ਸੇਵਾ ਸੰਭਾਲ ਕੀਤੀ। ਉਹ ਗੁਰੂ ਕੇ ਲੰਗਰ ਦੀ ਉਗਰਾਹੀ ਵੀ ਕਰਦੇ ਰਹੇ ਅਤੇ ਸਤਿਗੁਰੂ ਜੀ ਨੇ ਉਹਨਾਂ ਨੂੰ ਉਦੋਂ ਹੀ ਗੱਡਿਆਂ ਵਾਲਿਆਂ ਦਾ ਮਹੰਤ ਵੀ ਥਾਪ ਦਿੱਤਾ ਸੀ। ਬਿਰਤੀ ਸਦਾ ਇਕ ਰਸ ਰਹਿੰਦੀ ਸੀ। ਜਦੋਂ ਆਪ ਦੇ ਭਾਈ ਅਤੇ ਪਿਤਾ ਨੇ ਚਲਾਣਾ ਕੀਤਾ ਤਾਂ ਫਿਰ ਸਤਿਗੁਰੂ ਜੀ ਨੇ ਪਿੰਡ ਜਾਣ ਦੀ ਛੁੱਟੀ ਦੇ ਦਿੱਤੀ ਸੀ। ਉਹਨਾਂ ਦਾ ਚਲਾਣਾ ਦੇਸ਼ ਬਟਵਾਰੇ ਤੋਂ ਕੁਝ ਚਿਰ ਬਾਅਦ ਇਧਰ ਆ ਕੇ ਹੋਇਆ ਸੀ। ਉਹ ਆਪਣੇ ਪਿੰਡ ਦੇ ਲੰਬੜਦਾਰ ਵੀ ਸਨ।[6]

ਸੰਤ ਤਰਨ ਸਿੰਘ ਵਹਿਮੀ ਜੀ ਲਿਖਦੇ ਹਨ-"ਸੰਤ ਪੂੰਗਾਂ ਵਾਲੇ ਭੀ ਦੀਵਾਨ ਵਿਚ ਹੋਕਾ ਦੇ ਕੁਸੰਗੀ ਲੋਕਾਂ ਨੂੰ ਕਤਾਰਾਂ ਵਿਚ ਖੜੇ ਕਰ, ਭਜਨ ਦੱਸ ਮਸਤ ਕਰ ਦਿੰਦੇ ਸੀ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ ਪਾਸੋਂ ਕਈ ਅਜ਼ਮਾ ਵਿੰਹਦੇ ਸੀ, ਉਵੇਂ ਇਹਨਾਂ ਸੰਤਾਂ ਪੂੰਗਾਂ ਵਾਲਿਆਂ ਪਾਸੋਂ ਭੀ ਕਈਆਂ ਨੂੰ ਇਸੇ ਤਰ੍ਹਾਂ ਦੀ ਮਸਤੀ ਤੇ ਸਿੱਖੀ ਮਿਲੀ ਸੀ।"[7]

ਇਕ ਵੇਰ ਪੰਡਿਤ ਬਸੰਤ ਸਿੰਘ ਜੀ ਗੜ੍ਹ ਪਧਾਣਾ, ਜੋ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਵੀ ਸਨ ਕਾਂਗਰਸ ਦੇ ਕਈ ਮੋਰਚਿਆਂ ਵਿਚ ਕੈਦਾਂ ਕੱਟਣ ਵਾਲੇ, ਉਹਨਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਉਸ ਬਚਨ ਬਾਬਤ ਪੁੱਛਿਆ ਜਿਸ ਵਿਚ ਆਪ ਨੇ ਫ਼ੁਰਮਾਇਆ ਸੀ ਕਿ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ।

"ਸਤਿਗੁਰੂ ਜੀ ਉੱਤਰ ਦਿੱਤਾ, ਮੇਰੀ ਸਮਝੇ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ ਸਮੇਤ ਬਦੇਸ ਜਾਣ ਬਾਅਦ, ਗੁਰੂ ਹਰੀ ਸਿੰਘ ਜੀ ਦੇ ਸਮੇਂ ਜੇ ਕਿਸੇ ਹਲ ਵਾਹ ਨੇ ਭੀ ਭਜਨ ਦੱਸਿਆ ਤਾਂ ਸੂਬਿਆਂ ਤੇ ਸਤਿਗੁਰੂ ਜੀ ਦੇ ਸਮਾਨ ਹੀ ਅਸਰ ਹੋਇਆ, ਜਿਸ ਕਰਕੇ ਸਿੱਖੀ ਦੀ ਜੜ੍ਹ ਹਰੀ ਰਹੀ। ਜਿਸ ਦਾ ਨਮੂਨਾ ਅਜੇ ਭੀ ਸਾਧ ਸੰਗਤ ਵਿਚ ਸੰਤਾਂ ਪੂੰਗਾਂ ਵਾਲਿਆਂ ਸੁੰਦਰ ਸਿੰਘ ਜੀ, ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਮੋਹਣ ਸਿੰਘ ਜੀ ਵਡਾਲਾ (ਜੌਹਲਾਂ) ਸੰਤ ਨੱਥਾ ਸਿੰਘ ਜੀ ਪਤੰਗ ਬੁੱਜਿਆਂ ਵਾਲੀ, ਸੰਤ ਬੰਤਾ ਸਿੰਘ ਜੀ ਬੂੜਾ ਡੱਲਾ ਆਦਿ ਦੇ ਭਜਨ ਦੱਸਣ ਤੇ ਸ਼ਬਦ ਸੁਨਾਉਣ ਤੇ ਅਤਰ ਸਿੰਘ ਜੀ ਦੇ ਕੀਰਤਨ ਦਾ ਅਸਰ ਹੁੰਦੈ। ਕਈ ਭਜਨ ਪੁੱਛਦੇ ਤੇ ਸ਼ਬਦ ਸੁਣਦੇ, ਮਸਤ ਹੁੰਦੇ ਰਹੇ ਹਨ ਤੇ ਹੁੰਦੇ ਹਨ।"[8]

ਸੰਤ ਨੱਥਾ ਸਿੰਘ ਜੀ ਲੋਪੋਕਿਆਂ ਵਾਲੇ ਜਿਹਨਾਂ ਤੋਂ ਸੰਤ ਨਿਧਾਨ ਸਿੰਘ ਆਲਿਮ ਹੋਰਾਂ ਨੂੰ ਕੀਰਤਨ ਦੀ ਲਗਨ ਲੱਗੀ ਸੀ ਅਤੇ ਸੰਤ ਬੇਲਾ ਸਿੰਘ ਜੀ ਸੂਜੋ ਵਾਲੀਏ, ਇਹ ਦੋਵੇਂ ਕੂਕਾ ਪਰਚਾਰਕ ਵੀ ਸੰਤ ਪੂੰਗਾਂ ਵਾਲਿਆਂ ਦੀ ਸੰਗਤ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਖਲੋਤੇ ਸਨ।[9]

ਸੰਤ ਸੁੰਦਰ ਸਿੰਘ ਜੀ ਦੇ ਕੇਸਰ ਸਿੰਘ ਅਤੇ ਗੰਗਾ ਸਿੰਘ ਨਾਮੇ ਦੋ ਹੋਰ ਭਰਾ ਵੀ ਸਨ। ਪੂੰਗ ਤੋਂ ਸੰਤ ਚੇਤ ਸਿੰਘ ਜੀ ਦਾ ਪਿੰਡ ਕੱਕੇ ਕੇ, 14-15, ਮੀਲ ਪੈਂਡਾ ਸੀ। ਜਦੋਂ ਆਪ ਨੂੰ ਨਾਮਬਾਣੀ ਦੀ ਲਗਨ ਲੱਗੀ ਤਾਂ ਰੋਜ਼ ਇਤਨਾ ਪੈਂਡਾ ਪੈਦਲ ਕਰਕੇ ਪੂੰਗਾਂ ਤੋਂ ਕੱਕੇ ਕੇ ਜਾਂਦੇ ਅਤੇ ਸੰਤ ਚੇਤ ਸਿੰਘ ਜੀ ਦੀ ਸੰਗਤ ਮਾਣ ਕੇ ਫਿਰ ਵਾਪਸ ਪਰਤਦੇ। ਉਹਨਾਂ ਦਿਨਾਂ ਦੇ ਜ਼ਿਆਦਾ ਨਾਮਧਾਰੀ ਸੰਤਾਂ ਜਿਉਂ ਆਪ ਸੜਕ ਸਵਾਰ ਰਹਿ ਕੇ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪਰਚਾਰ ਕਰਦੇ ਅਤੇ ਭੁੱਲੀ ਭਟਕੀ ਲੋਕਾਈ ਨੂੰ, ਸੱਤਿ-ਮਾਰਗ ਦੀ ਸੋਝੀ ਕਰਾਉਂਦੇ। ਸੰਤ ਸਾਧਾ ਸਿੰਘ ਜੀ 'ਪਰਧਾਨ' ਮੁਹਾਰਾਂ ਵਾਲੇ, ਹੁਣ ਦਿੱਲੀ, ਦੱਸਦੇ ਹਨ ਕਿ ਉਹਨਾਂ ਦੇ ਪਿੰਡ ਮੁਹਾਰ ਤੋਂ ਪੂੰਗ 7-8 ਮੀਲ ਸਨ। ਜਦੋਂ ਵੀ ਕਦੀ ਸੰਤਾਂ ਨੇ ਰਾਵੀ ਦਰਿਆ ਤੋਂ ਪਾਰਲੇ ਪਾਸੇ ਜਾਣਾ ਹੁੰਦਾ ਤਾਂ ਉਹ ਆਪਣਾ ਪੜਾਅ ਮੁਹਾਰਾਂ ਵਿਖੇ ਹੀ ਕਰਦੇ। ਇੱਥੇ ਦੀਵਾਨ ਸਜ ਜਾਂਦਾ। ਉਹਨਾਂ ਦੁਆਰਾ ਅਕਸਰ ਪੜ੍ਹੀ ਜਾਂਦੀ ਧਾਰਨਾ, ਸੰਤ ਸਾਧਾ ਸਿੰਘ ਜੀ ਦੁਹਰਾਇਆ ਕਰਦੇ ਹਨ-

"ਦੇਹ ਬਿਰਧ ਭਈ, ਤ੍ਰਿਸ਼ਨਾ ਚੜ੍ਹੀ ਜੁਆਨੀ"

ਮੁਹਾਰ ਤੋਂ ਕਰਤਾਰਪੁਰ ਸਾਹਿਬ 6 ਮੀਲ ਸੀ। ਇੱਥੇ ਸਤਿਗੁਰੂ ਪਰਤਾਪ ਸਿੰਘ ਜੀ ਨਾਮਧਾਰੀ ਗੁਰਦੁਆਰੇ ਵਿਚ ਆਮ ਤੌਰ ਤੇ ਦਰਸ਼ਨ ਦਿਆ ਕਰਦੇ ਸਨ। ਜਿੱਥੇ ਇਕ ਸਤਿਗੁਰੂ ਜੀ ਦਾ ਥਾਪਿਆ ਮਹੰਤ ਅਤੇ ਵੈਦ ਵੀਰ ਸਿੰਘ ਨਾਮੇ ਨਾਮਧਾਰੀ ਸਿੰਘ ਵੀ ਰਹਿੰਦਾ ਸੀ। ਇਸ ਨਾਮਧਾਰੀ ਗੁਰਦੁਆਰੇ ਵਿਚ ਇਲਾਕੇ ਦੀਆਂ ਸੰਗਤਾਂ ਦੂਰੋਂ ਨੇੜਿਉਂ ਜੁੜਦੀਆਂ ਅਤੇ ਸੰਤ ਪੂੰਗਾਂ ਵਾਲਿਆਂ ਦੇ ਵੀ ਬਹੁਤ ਦੀਵਾਨ ਇਥੇ ਸਜਦੇ ਰਹੇ। ਪੂੰਗਾਂ ਦੇ ਨੇੜੇ ਤੇੜੇ ਦੇ ਪਿੰਡ ਗੋਤਾਂ, ਸਰਾਜ, ਡੱਡੀਆਂ ਆਦਿ ਪਾਣੀਆਂ ਦੇ ਵੱਡੇ ਛੋਟੇ ਵਹਿਣਾਂ ਦੀ ਯਾਦ ਦਿਵਾਉਣ ਵਾਲੇ, ਪਾਣੀਆਂ ਨਾਲ ਸਬੰਧਿਤ ਨਾਵਾਂ ਵਾਲੇ ਪਿੰਡ ਸਨ। ਸੰਨ 1857-58 ਤੋਂ ਲੈ ਕੇ 1947 ਤੱਕ ਕੋਈ ਅੱਠ ਸੌ ਦਹਾਕੇ ਇਹਨਾਂ ਪਿੰਡਾਂ ਵਿਚ ਕੂਕਾ ਅੰਦੋਲਨ ਦੀਆਂ ਗੜਗੂੰਜਾਂ ਪੈਂਦੀਆਂ ਰਹੀਆਂ।

ਸੰਤ ਪੂੰਗਾਂ ਵਾਲਿਆਂ ਦੇ ਉਪਰ ਵਰਨਿਤ ਦੋਹਾਂ ਭਰਾਵਾਂ ਦੇ ਵੰਸ਼ਜ ਮੁਬੰਈ ਵਿਖੇ ਰਹਿੰਦੇ ਹਨ। ਸੰਤ ਸੁੰਦਰ ਸਿੰਘ ਜੀ ਦੇ ਨਰਾਇਣ ਸਿੰਘ ਅਤੇ ਸੁਰਾਇਣ ਸਿੰਘ ਦੋ ਸਪੁੱਤਰ ਹੋਏ ਸਨ।

ਸੁਗਾਇਣ ਸਿੰਘ ਹੋਰਾਂ ਦਾ ਅੱਗੋਂ ਗੁਰਬਖਸ਼ ਸਿੰਘ ਨਾਮ ਦਾ ਇੱਕੋ ਪੁੱਤਰ ਸੀ। ਦੇਸ਼ ਦੀ ਵੰਡ ਸਮੇਂ ਉਹ ਇਕ ਵੇਰ ਪਿੰਡ ਵਿਚੋਂ ਨਿਕਲ ਆਇਆ ਪਰ ਦੁਬਾਰਾ ਕੋਈ ਚੀਜ਼ ਲੈਣ ਗਿਆ ਇਕੱਲਾ ਬਲਵੱਈਆਂ ਵਿਚ ਘਿਰ ਗਿਆ ਅਤੇ ਮਾਰਿਆ ਗਿਆ। ਨਰਾਇਣ ਸਿੰਘ ਹੋਰਾਂ ਦੇ ਪਿਆਰਾ ਸਿੰਘ, ਗੁਰਦਿਆਲ ਸਿੰਘ ਅਤੇ ਪ੍ਰਦੂਮਣ ਸਿੰਘ ਤਿੰਨ ਪੁੱਤਰ ਅਤੇ ਬੀਬੀ ਜਗਦੀਸ਼ ਕੌਰ ਪੁੱਤਰੀ, ਪੁਰਸ਼ੋਤਮ ਸਿੰਘ, ਰਾਮਗੜ੍ਹ ਕਾਲੋਨੀ, ਦਿੱਲੀ ਨਾਲ ਵਿਆਹੀ ਹੈ।ਪ੍ਰਦੂਮਣ ਸਿੰਘ ਬਿਹੰਗਮ ਹੀ ਵਿਚਰਦੇ ਸਨ। ਪਿਆਰਾ ਸਿੰਘ ਦੇ ਸਰਦੂਲ ਸਿੰਘ, ਗੁਰਦੇਵ ਸਿੰਘ, ਅਵਤਾਰ ਸਿੰਘ, ਲਖਬੀਰ ਸਿੰਘ ਚਾਰ ਪੁੱਤਰ ਹੋਏ। ਸਰਦੂਲ ਸਿੰਘ ਦੇ ਅੱਗੇ ਰਿਛਪਾਲ ਸਿੰਘ ਤੇ ਤੇਜਿੰਦਰ ਸਿੰਘ ਪੁੱਤਰ ਅਤੇ ਦਲਜੀਤ ਕੌਰ ਸਪੁੱਤਰੀ ਹੋਈ। ਰਿਛਪਾਲ ਸਿੰਘ ਦਾ ਪੁੱਤਰ ਰਤਨ ਸਿੰਘ ਹੈ। ਗੁਰਦੇਵ ਸਿੰਘ ਦੇ ਅੰਮ੍ਰਿਤਪਾਲ ਸਿੰਘ ਅਤੇ ਜਸਪਾਲ ਸਿੰਘ ਪੁੱਤਰ ਹਨ। ਪਿਆਰਾ ਸਿੰਘ ਹੋਰਾਂ ਦਾ ਪਰਵਾਰ ਦਿੱਲੀ ਅਤੇ ਗੁਰਦਿਆਲ ਸਿੰਘ ਹੋਰੀਂ ਜਲੰਧਰ ਰਹਿੰਦੇ ਸਨ ਜਿੱਥੇ 25 ਦਸੰਬਰ 2019 ਨੂੰ ਗੁਰਦਿਆਲ ਸਿੰਘ ਦਾ ਅੰਤ ਸਮਾਂ ਆ ਗਿਆ। ਗੁਰਦਿਆਲ ਸਿੰਘ ਦੀਆਂ ਤਿੰਨ ਪੁੱਤਰੀਆਂ ਸਤਵਿੰਦਰ ਕੌਰ, ਹਰਵਿੰਦਰ ਕੌਰ, ਰਜਵਿੰਦਰ ਕੌਰ ਅਤੇ ਇੱਕ ਪੁੱਤਰ ਸੁਖਵਿੰਦਰ ਸਿੰਘ ਗੋਲਡੀ ਹੈ। ਵਰਿਆਮ-ਭਰਾਤਾ ਨਰਾਇਣ ਸਿੰਘ ਹੋਰਾਂ ਤੋਂ ਉਹਨਾਂ ਦੇ ਲੜਕੇ ਗੋਲਡੀ ਦਾ ਫੋਨ ਨੰਬਰ ਲੈ ਕੇ, ਮੈਂ ਜਦੋਂ ਵੀ ਭਾਈ ਗੁਰਦਿਆਲ ਸਿੰਘ ਹੋਰਾਂ ਨਾਲ ਗੱਲ ਕਰਨੀ ਚਾਹੀ, ਸੰਤ ਪੂੰਗਾਂ ਵਾਲਿਆਂ ਜਾਂ ਪਰਵਾਰ ਬਾਰੇ, ਉਹਨਾਂ ਦੀ ਢਿੱਲੀ ਸਿਹਤ ਕਾਰਨ ਮੈਂ ਸਫਲ ਨਾਂ ਹੋ ਸਕਿਆ। ਸ੍ਰ. ਗੁਰਦਿਆਲ ਸਿੰਘ ਹੋਰੀਂ ਜਲੰਧਰ ਵਿਚ ਸਿਤਾਰਾਂ ਵਾਲੇ ਕਰਕੇ ਜਾਣੇ ਜਾਂਦੇ ਸਨ ਅਤੇ ਉਹਨਾਂ ਨੂੰ ਸਾਜ਼ ਨਿਰਮਾਣ ਵਿਚ ਉਚ ਮੁਹਾਰਤ ਹੋਣ ਸਦਕਾ, ਭਾਰਤ ਦੀ ਸੰਗੀਤ ਨਾਟਕ ਅਕੈਡਮੀ ਨੇ ਸੰਨ 2013 ਦੇ ਸਨਮਾਨ ਪੁਰਸਕਾਰ ਨਾਲ ਨਿਵਾਜਿਆ ਸੀ। ਉਹ ਸੁਰ ਅਤੇ ਸਾਜ਼ ਦੀ ਛੋਟੀ ਤੋਂ ਛੋਟੀ ਘੁੰਤਰ ਨੂੰ ਜਾਣਦੇ ਅਤੇ ਸਮਝਦੇ ਸਨ। ਬਕੌਲ 'ਵਰਿਆਮ' ਉਹ ਜਿਸ ਸਾਜ਼ ਨੂੰ ਹੱਥ ਫੇਰ ਦੇਣ ਉਸ ਦੀ ਕਾਇਆ ਹੀ ਪਲਟ ਜਾਂਦੀ ਹੈ। ਉਹਨਾਂ ਨੂੰ ਅਕੈਡਮੀ ਪੁਰਸਕਾਰ ਮਿਲਣ ਤੇ ਵਰਿਆਮ ਹੋਰਾਂ ਲਿਖਿਆ ਸੀ-

"ਜੀਵਨ ਵਿਚ ਬਾਰ-ਬਾਰ ਪਰਵਾਰਿਕ ਕਲੇਸ਼ ਆਏ ਪਰ ਗੁਰਦਿਆਲ ਸਿੰਘ ਕੰਡਿਆਂ ਉੱਪਰ ਬੈਠੇ ਵੀ ਮੁਸਕਰਾਉਂਦੇ ਰਹੇ। ਬਕੌਲ ਸ਼ਾਇਰ", ਕੋਈ ਦੁੱਖ ਨਹੀਂ, ਕੋਈ ਸੁੱਖ ਨਹੀਂ: ਫਰਕ ਹੈ ਆਪਣੀ ਆਪਣੀ ਸੋਚ ਦਾ। ਤਰੇਲ ਫੁੱਲਾਂ ਤੇ ਵੀ ਬਹਿ ਕੇ ਰੋਂਦੀ ਰਹੀ-ਫੁੱਲ ਕੰਡਿਆਂ ਤੇ ਵੀ ਮੁਸਕਰਾਂਦੇ ਰਹੇ। ਇਕ ਪਾਸੇ ਡਾਢੀ ਪੀੜ ਬਰਦਾਸ਼ਤ ਕਰਦੇ ਰਹੇ ਅਤੇ ਨਾਲ ਹੀ ਹਾਸੇ ਤੇ ਖੁਸ਼ੀਆਂ ਵੰਡਦੇ ਰਹੇ।"[10]

ਵੱਡੇ ਰੁੱਖਾਂ ਦੇ ਹੇਠਾਂ ਕਦੇ ਘਣਛਾਵੇਂ ਬੂਟੇ ਜੰਮਦੇ ਸੁਣੇ ਤਾਂ ਨਹੀਂ ਪਰ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਦਾ ਪਰਵਾਰ ਇਸ ਦਾ ਅਪਵਾਦ ਹੈ। ਸੰਤ ਜੀ ਦੀ ਕੀਰਤੀ ਨਾਮਧਾਰੀ ਜਗਤ ਵਿਚ ਚਿਰ ਸਥਾਈ ਮਹੱਤਵ ਦੀ ਧਾਰਨੀ ਹੈ।

### ਹਵਾਲੇ ਅਤੇ ਟਿੱਪਣੀਆਂ


(1) ਸੰਤ ਤੇਜਾ ਸਿੰਘ ਜੀ ਕੰਵਲ, ਦਿੱਲੀ, "ਦੜਪ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਮਤਕਾਰ ਦਰਸ਼ਨ", ਪੁਸਤਕ ਗੁਰੂ ਪ੍ਰਤਾਪ ਸਿੰਘ ਜੀ ਦੀ ਅਨੰਤ ਸਿਮ੍ਰਤੀ, ਲੇਖਕ ਤੇ ਸੰਪਾਦਕ ਪੀ.ਐਸ. ਕੰਵਲ, ਐਚ.ਐਸ. ਕੰਵਲ, 1992 ਈ. ਕਵੈਂਟਰੀ ਇੰਗਲੈਂਡ, ਸਫ਼ਾ 120

(2) ਸੰਤ ਇੰਦਰ ਸਿੰਘ ਚੱਕਰਵਰਤੀ, ਸਤਿਜੁਗ ਦਾ ਸੰਤ ਅੰਕ, 20 ਭਾਦਰੋਂ 1998 ਬਿਕਰਮੀ, ਸ੍ਰੀ ਭੈਣੀ ਸਾਹਿਬ, ਚੱਕਰਵਰਤੀ ਲਿਖਤ-"ਦੈਤ-ਤੋਂ-ਦੇਵਤਾ", ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਦੇ ਜੀਵਨ ਦੀ ਇਕ ਝਾਕੀ, ਫੁੱਟ ਨੋਟ, ਸਫ਼ਾ 72

(3) ਉਪਰੋਕਤ ਰਚਨਾ, ਸਫ਼ਾ 68

(4) ਉਪਰੋਕਤ ਰਚਨਾ, ਸਫ਼ਾ 69-72

(5) ਜਗਦੀਸ਼ ਸਿੰਘ ਵਰਿਆਮ, ਖਿਲਰੇ ਪੱਤਰੇ, ਮਾਰਚ 2005, ਵਰਿਆਮ ਪ੍ਰਕਾਸ਼ਨ, ਜਲੰਧਰ, ਸਫ਼ਾ 39-41

(6) ਸੁਵਰਨ ਸਿੰਘ ਵਿਰਕ (ਸੰ.), ਅੱਖੀਂ ਡਿੱਠਾ ਕਿੱਸਾ ਕੀਤਾ, ਸਫ਼ਾ 136-138

(7) ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਦੂਜਾ, ਸਫ਼ਾ 156

(8) ਉਪਰੋਕਤ, ਸਫ਼ਾ 203-04

(9) ਉਪਰੋਕਤ, ਸਫ਼ਾ 457

(10) ਜਗਦੀਸ਼ ਸਿੰਘ ਵਰਿਆਮ-ਸਿਤਾਰਾਂ ਵਾਲੇ ਸ੍ਰ. ਗੁਰਦਿਆਲ ਸਿੰਘ ਨੂੰ ਅਕੈਡਮੀ ਐਵਾਰਡ, ਵਰਿਆਮ, ਜਲੰਧਰ, ਜਨਵਰੀ 2014, ਸਫ਼ਾ 4



**ਪਿੰਡ ਤੇ ਡਾਕ: ਕਰੀਵਾਲਾ**

**ਜ਼ਿਲ੍ਹਾ: ਸਿਰਸਾ**

**ਸੰਪਰਕ: 99963-71716**

# ਵਿਲੱਖਣ ਲਿਪੀ: ਗੁਰਮੁਖੀ ਲਿਪੀ



-ਜਗਦੀਸ਼ ਕੌਸ਼ਲ

ਹਰੇਕ ਭਾਸ਼ਾ ਦੀ ਆਪਣੀ ਧੁਨੀਆਂ ਦੀ ਦੁਨੀਆ ਹੁੰਦੀ ਹੈ। ਇਲਾਕੇ, ਜਲਵਾਯੂ ਆਦਿ ਭੂਗੋਲਿਕ ਸਥਿਤੀਆਂ ਅਨੁਸਾਰ ਲੋਕਾਂ ਦੇ ਉਚਾਰਨ-ਅੰਗ ਵੱਖ-ਵੱਖ ਢੰਗਾਂ ਨਾਲ ਕੰਮ ਕਰਦੇ ਹਨ ਜਿਸ ਨਾਲ ਧੁਨੀਆਂ ਪੈਦਾ ਹੁੰਦੀਆਂ ਹਨ। ਧੁਨੀ ਕਿਸੇ ਵੀ ਭਾਸ਼ਾ ਦੀ ਸਭ ਤੋਂ ਛੋਟੀ ਇਕਾਈ ਹੁੰਦੀ ਹੈ। ਕਿਸੇ ਇਕੱਲੀ ਧੁਨੀ ਦਾ ਆਪਣਾ ਕੋਈ ਅਰਥ ਨਹੀਂ ਹੁੰਦਾ। ਇੱਕ ਤੋਂ ਵੱਧ ਧੁਨੀਆਂ ਰਲ ਕੇ ਕੋਈ ਸ਼ਬਦ ਬਣਾਉਂਦੀਆਂ ਹਨ ਜਿਸਦਾ ਕੋਈ ਅਰਥ ਹੁੰਦਾ ਹੈ। ਬਿਨਾਂ ਅਰਥਾਂ ਤੋਂ ਕੋਈ ਸ਼ਬਦ ਨਹੀਂ ਹੁੰਦਾ। ਸ਼ਬਦਾਂ ਅਤੇ ਵਾਕਾਂ ਰਾਹੀਂ ਅੱਖਰਾਂ ਦੇ ਰੂਪ ਵਿੱਚ ਧੁਨੀਆਂ ਦੇ ਸਮੂਹ ਲਿਖਤੀ ਭਾਸ਼ਾਵਾਂ ਸਿਰਜਦੇ ਹਨ। ਵੱਖ ਵੱਖ ਧੁਨੀਆਂ ਨੂੰ ਲਿਖਤੀ ਰੂਪ ਵਿੱਚ ਪ੍ਰਗਟ ਕਰਨ ਲਈ ਚਿੰਨ੍ਹ ਜਾਂ ਪ੍ਰਤੀਕ ਹੁੰਦੇ ਹਨ ਜਿਨ੍ਹਾਂ ਨੂੰ ਪੰਜਾਬੀ ਵਿੱਚ ਅੱਖਰ ਕਿਹਾ ਜਾਂਦਾ ਹੈ। ਇਹ ਚਿੰਨ੍ਹ ਜਾਂ ਅੱਖਰ ਸੈਂਕੜੇ ਵਰ੍ਹਿਆਂ ਦੇ ਅਮਲ ਵਿੱਚ ਰੂਪ ਧਾਰਦੇ ਹਨ। ਇਹਨਾਂ ਚਿੰਨ੍ਹਾਂ, ਪ੍ਰਤੀਕਾਂ ਜਾਂ ਅੱਖਰਾਂ ਨੂੰ ਲਿਪੀਆਂ ਕਹਿੰਦੇ ਹਨ। ਭਾਸ਼ਾ-ਵਿਗਿਆਨ ਦੇ ਵਿਕਾਸ ਨਾਲ ਇਹ ਚਿੰਨ੍ਹ ਤਰਕਪੂਰਨ ਤਰਤੀਬ ਜਾਂ ਸਿਸਟਮ ਅਖ਼ਤਿਆਰ ਕਰ ਲੈਂਦੇ ਹਨ। ਕਿਸੇ ਭਾਸ਼ਾ ਨੂੰ ਹੋਰ ਸਪਸ਼ਟ ਅਤੇ ਸਮਝਣਯੋਗ ਬਣਾਉਣ ਲਈ ਨਵੇਂ ਚਿੰਨ੍ਹ ਸਿਰਜੇ ਵੀ ਜਾ ਸਕਦੇ ਹਨ।

ਧੁਨੀਆਂ ਕੇਵਲ ਉਚਾਰੀਆਂ ਤੇ ਸੁਣੀਆਂ ਹੀ ਜਾ ਸਕਦੀਆਂ ਹਨ, ਪਰ ਚਿੰਨ੍ਹਾਂ ਰਾਹੀਂ ਇਹ ਉੱਕਰੀਆਂ ਤੇ ਦੇਖੀਆਂ ਵੀ ਜਾ ਸਕਦੀਆਂ ਹਨ। ਲਿਪੀ-ਚਿੰਨ੍ਹ ਇੱਕ ਤਰ੍ਹਾਂ ਦੇ ਚਿੱਤਰ ਹੁੰਦੇ ਹਨ ਜਿਨ੍ਹਾਂ ਉੱਤੇ ਨਜ਼ਰ ਪੈਂਦਿਆਂ ਹੀ ਸਾਨੂੰ ਉਹਨਾਂ ਦੇ ਪਿਛੋਕੜ ਵਿੱਚ ਪਈਆਂ ਧੁਨੀਆਂ ਦਾ ਗਿਆਨ ਹੋ ਜਾਂਦਾ ਹੈ। ਚੀਨੀ ਭਾਸ਼ਾ ਦੀ ਲਿਪੀ ਤਾਂ ਹੈ ਹੀ ਚਿੱਤਰ-ਲਿਪੀ।

ਪੰਜਾਬੀ ਬੋਲੀ ਨੂੰ ਲਿਖਤੀ ਰੂਪ ਦੇਣ ਲਈ ਸਾਡੇ ਕੋਲ ਗੁਰਮੁਖੀ ਲਿਪੀ ਹੈ ਜੀਹਨੂੰ ਕੁਝ ਵਿਦਵਾਨ ਪੰਜਾਬੀ ਲਿਪੀ ਵੀ ਕਹਿੰਦੇ ਹਨ। ਇਹਦੇ ਮੂਲ ਅੱਖਰ ਪੈਂਤੀ ਹੋਣ ਕਰਕੇ ਇਹਨੂੰ ਪੈਂਤੀ ਜਾਂ ਪੈਂਤੀ-ਅੱਖਰੀ ਕਿਹਾ ਜਾਂਦਾ ਹੈ। ਅੱਖਰਾਂ, ਦੁੱਤ ਅੱਖਰਾਂ, ਲਗਾਂ (ਸਵਰ-ਚਿੰਨ੍ਹਾਂ) ਤੇ ਲਗਾਖਰਾਂ ਨੂੰ ਮਿਲਾ ਕੇ ਸਾਡੇ ਕੋਲ ੫੭ ਚਿੰਨ੍ਹ ਹਨ ਜਿਨ੍ਹਾਂ ਦੀ ਮਦਦ ਨਾਲ ਅਸੀਂ ਸ਼ੁੱਧ ਪੰਜਾਬੀ ਲਿਖ, ਪੜ੍ਹ ਤੇ ਸਮਝ ਸਕਦੇ ਹਾਂ। ('ਸਵਰ' ਸ਼ਬਦ ਦੇ ਸ਼ੁੱਧ ਸ਼ਬਦ-ਜੋੜ ਸੱਸੇ ਦੇ ਪੈਰੀਂ ਵਾਵਾ ਪਾ ਕੇ ਹੁੰਦੇ ਹਨ। ਪਰ ਇਸ ਲੇਖ ਲਈ ਵਰਤੇ ਜਾ ਰਹੇ ਫ਼ੌਂਟ ਵਿੱਚ ਪੈਰੀਂ ਵਾਵਾ ਪ੍ਰਾਪਤ ਨਹੀਂ। ਇਸ ਲਈ ਪੂਰਾ ਵਾਵਾ ਵਰਤਿਆ ਜਾ ਰਿਹਾ ਹੈ। -ਲੇਖਕ)

ਹਰੇਕ ਲਿਪੀ ਦੀਆਂ ਆਪਣੀਆਂ-ਆਪਣੀਆਂ ਵਿਸ਼ੇਸ਼ਤਾਈਆਂ ਹੁੰਦੀਆਂ ਹਨ। ਪਰ ਅਨੇਕ ਪੱਖਾਂ ਤੋਂ ਗੁਰਮੁਖੀ ਲਿਪੀ ਵਿਲੱਖਣ ਹੈ, ਤੇ ਇਹ ਵਿਲੱਖਣਤਾ ਹੈਰਾਨ ਕਰ ਦੇਣ ਵਾਲੀ ਹੈ। ਹਥਲੇ ਲੇਖ ਵਿੱਚ ਅਸੀਂ ਗੁਰਮੁਖੀ ਲਿਪੀ ਦੀ ਵਿਗਿਆਨਿਕ ਤਰਤੀਬ (ਜੜਤ) ਅਤੇ ਧੁਨੀ-ਪ੍ਰਬੰਧ ਦੀ ਵਿਲੱਖਣਤਾ ਉੱਤੇ ਪ੍ਰਸ਼ੰਸਾਤਮਿਕ ਝਾਤ ਪਾਉਣ ਦਾ ਜਤਨ ਕਰਾਂਗੇ। ਇਹਦੇ ਲਈ ਇਹਦੀ ਤਰਤੀਬ ਨੂੰ ਸਾਹਮਣੇ ਰੱਖਣਾ ਉਚਿਤ ਹੋਵੇਗਾ, ਜੋ ਇਸ ਪ੍ਰਕਾਰ ਹੈ:

ੳ ਅ ੲ ਸ ਹ (ਸਵਰ-ਵਰਗ)
ਕ ਖ ਗ ਘ ਙ (ਕਵਰਗ)
ਚ ਛ ਜ ਝ ਞ (ਚਵਰਗ)
ਟ ਠ ਡ ਢ ਣ (ਟਵਰਗ)
ਤ ਥ ਦ ਧ ਨ (ਤਵਰਗ)
ਪ ਫ ਬ ਭ ਮ (ਪਵਰਗ)
ਯ ਰ ਲ ਵ ੜ (ਅੰਤਿਮ ਵਰਗ)
ਸ਼ ਖ਼ ਗ਼ ਜ਼ ਫ਼ ਲ਼ (ਨਵੀਨ ਵਰਗ)

ਪਹਿਲੀ ਗੱਲ ਤਾਂ ਇਹ ਦੇਖਣ ਵਾਲੀ ਹੈ ਕਿ ਪੈਂਤੀ-ਅੱਖਰੀ ਦੀ ਪਹਿਲੀ ਤੋਂ ਅਖੀਰਲੀ ਪੰਕਤੀ ਤੱਕ, ਉਪਰੋਕਤ ਤਰਤੀਬ ਦੇ ਪਿੱਛੇ ਕਿਹੜੇ ਤਰਕ ਕੰਮ ਕਰਦੇ ਹਨ ! ਸਵਰ-ਵਰਗ ਤੋਂ ਬਾਅਦ ਕਵਰਗ ਹੀ ਕਿਉਂ ਹੈ, ਪਵਰਗ ਜਾਂ ਤਵਰਗ ਕਿਉਂ ਨਹੀਂ ? ਜਾਂ, ਚਵਰਗ ਤੇ ਟਵਰਗ ਪੰਜਵੀਂ ਤੇ ਛੇਵੀਂ ਪੰਕਤੀ ਵਿੱਚ ਕਿਉ ਨਹੀਂ, ਤੀਜੀ ਤੇ ਚੌਥੀ ਵਿੱਚ ਹੀ ਕਿਉਂ ਹਨ ?

ਅਜਿਹੇ ਪ੍ਰਸ਼ਨਾਂ ਦਾ ਉੱਤਰ ਲੱਭਣ ਲਈ ਗਹੁ ਨਾਲ ਦੇਖਿਆਂ ਪਤਾ ਲੱਗਦਾ ਹੈ ਕਿ ਹਰੇਕ ਪੰਕਤੀ ਦੀ ਸਥਿਤੀ ਉਸ ਵਿੱਚ ਕੰਮ ਕਰਦੇ ਸਾਡੇ ਉਚਾਰਨ-ਅੰਗਾਂ ਦੀ ਸਥਿਤੀ ਦੇ ਅਨੁਸਾਰ ਹੈ। ਜਿਵੇਂ ਉਚਾਰਨ-ਅੰਗਾਂ ਨੂੰ ਅੱਗੇ-ਪਿੱਛੇ ਨਹੀਂ

ਕੀਤਾ ਜਾ ਸਕਦਾ ਉਸੇ ਤਰ੍ਹਾਂ ਪੰਕਤੀਆਂ ਨੂੰ ਵੀ ਹਿਲਾਇਆ ਨਹੀਂ ਜਾ ਸਕਦਾ। ਉਚਾਰਨ-ਅੰਗ ਸਾਡੇ ਅੰਦਰੋਂ ਕੰਮ ਕਰਨਾ ਸ਼ੁਰੂ ਕਰਦੇ ਹਨ। ਪਹਿਲਾਂ ਸਵਰਾਂ ਦੇ ਉਚਾਰਨ ਲਈ ਫੇਫੜੇ ਕੰਮ ਸ਼ੁਰੂ ਕਰਦੇ ਹਨ। ਫੇਫੜਿਆਂ ਵੱਲੋਂ ਹਵਾ ਦੇ ਰੂਪ ਵਿੱਚ ਗਲੇ ਵਿੱਚੋਂ ਲਗਪਗ ਬੇਰੋਕ ਨਿਕਲਦੀਆਂ ਧੁਨੀਆਂ ਹੀ ਸਵਰ ਹੁੰਦੇ ਹਨ ਜਿਨ੍ਹਾਂ ਨੂੰ ਪੈਂਤੀ ਦੀ ਪਹਿਲੀ ਪੰਕਤੀ ਵਿੱਚ ਰੱਖਿਆ ਗਿਆ ਹੈ।

ਸਵਰ-ਪੰਕਤੀ ਤੋਂ ਪਿੱਛੋਂ, ਦੂਜੀ ਪੰਕਤੀ ਕਵਰਗ ਦੀ ਹੈ। ਇਸ ਵਰਗ ਦੇ ਉਚਾਰਨ-ਅੰਗਾਂ ਦੀ ਸਥਿਤੀ ਗਲੇ ਤੋਂ ਬਾਅਦ ਦੀ ਹੈ। ਗਲੇ ਦੇ ਨਾਲ ਲੱਗਦਾ ਤਾਲੂ ਦਾ ਪਿਛਲਾ ਹਿੱਸਾ ਅਤੇ ਜੀਭ ਦਾ ਪਿਛਲਾ ਹਿੱਸਾ ਮਿਲਦੇ ਹਨ ਤਾਂ ਕਵਰਗ ਦਾ ਉਚਾਰਨ ਹੁੰਦਾ ਹੈ।

ਹੋਰ ਬਾਹਰ ਵੱਲ ਨੂੰ ਵਧੋ ਤਾਂ ਜਿੱਥੇ ਤਾਲੂ ਤੇ ਜੀਭ ਦੇ ਵਧੇਰੇ ਹਿੱਸੇ ਟਕਰਾਉਂਦੇ ਹਨ ਉੱਥੇ ਚਵਰਗ ਦੀਆਂ ਧੁਨੀਆਂ ਪੈਦਾ ਹੁੰਦੀਆਂ ਹਨ। ਇਹ ਉਚਾਰਨ-ਅੰਗਾਂ ਦੀ ਤੀਜੀ ਸਥਿਤੀ ਹੈ ਅਤੇ ਅੱਖਰਾਂ ਦੀ ਪੰਕਤੀ ਵੀ ਤੀਜੀ ਹੈ।

ਅਗਲੀ ਪੰਕਤੀ ਦੇ ਉਚਾਰਨ ਲਈ, ਹੋਰ ਬਾਹਰ ਵੱਲ, ਜੀਭ ਦਾ ਅਗਲਾ ਹਿੱਸਾ ਪੁੱਠਾ ਹੋ ਕੇ ਤਾਲੂ ਦੇ ਅਗਲੇ ਪਾਸੇ ਟਕਰਾ ਕੇ ਵਾਪਸ ਮੁੜਦਾ ਹੈ ਤਾਂ ਉਚਾਰਨ-ਅੰਗਾਂ ਦੀ ਤੇ ਉਚਾਰੀ ਗਈ ਪੰਕਤੀ (ਟਵਰਗ) ਦੀ ਚੌਥੀ ਸਥਿਤੀ ਬਣਦੀ ਹੈ।

ਅੱਗੇ, ਪੰਜਵੀਂ ਸਥਿਤੀ ਵਿੱਚ, ਜਦੋਂ ਜੀਭ ਦੰਦਾਂ ਨਾਲ ਛੂੰਹਦੀ ਹੈ ਤਾਂ ਤਵਰਗ ਤੇ ਇਹਦੇ ਉਚਾਰਨ-ਅੰਗ ਆਉਂਦੇ ਹਨ।

ਸਭ ਤੋਂ ਪਿੱਛੋਂ, ਛੇਵੀਂ ਸਥਿਤੀ ਵਿੱਚ, ਹੋਠਾਂ ਦੀ ਵਰਤੋਂ ਹੁੰਦੀ ਹੈ। ਬੰਦ ਹੋਠਾਂ ਦੇ ਖੁੱਲ੍ਹਣ ਨਾਲ ਪਵਰਗ ਦਾ ਉਚਾਰਨ ਹੁੰਦਾ ਹੈ ਅਤੇ ਨਾਲ ਹੀ ਮੁਕੰਮਲ ਹੋ ਜਾਂਦੀ ਹੈ ਉਚਾਰਨ ਦੀ ਉਹ ਪ੍ਰਕਿਰਿਆ, ਜਿਹੜੀ ਫੇਫੜਿਆਂ ਤੋਂ ਸ਼ੁਰੂ ਹੋ ਕੇ ਅੰਗ-ਦਰ-ਅੰਗ ਬਾਹਰ ਵੱਲ ਨੂੰ ਵਧਦੀ ਹੋਈ, ਹੋਠਾਂ ਵਿੱਚੋਂ ਦੀ ਧੁਨੀਆਂ ਦੇ ਬਾਹਰ ਨਿਕਲਣ ਤੱਕ ਚੱਲਦੀ ਆ ਰਹੀ ਸੀ।

ਸੱਤਵੀਂ ਪੰਕਤੀ (ਅੰਤਿਮ ਵਰਗ) ਵਿੱਚ ਹੁਣ ਤੱਕ ਕੰਮ ਕਰ ਚੁੱਕੇ ਸਾਰੇ ਉਚਾਰਨ-ਅੰਗਾਂ ਦੇ ਮਿਲਗੋਭੇ ਨਾਲ ਵੱਖ-ਵੱਖ ਧੁਨੀਆਂ ਪੈਦਾ ਹੋ ਗਈਆਂ ਹਨ।

ਇੰਞ ਅਸੀਂ ਦੇਖਦੇ ਹਾਂ ਕਿ ਪੈਂਤੀ ਦੀਆਂ ਪੰਕਤੀਆਂ ਦੀ ਤਰਤੀਬ ਬਹੁਤ ਹੀ ਪ੍ਰਕਿਰਤਿਕ, ਵਿਗਿਆਨਿਕ ਅਤੇ ਸਹਿਜ ਹੈ। ਇਸ ਤਰਤੀਬ ਵਿੱਚ ਸਭ ਤੋਂ ਪਹਿਲੇ ਤਿੰਨ ਅੱਖਰ ਸਵਰ-ਅੱਖਰ ਹਨ- ੳ ਅ ਤੇ ੲ। ਸਵਰ ਉਹ ਹੁੰਦੇ ਹਨ ਜਿਨ੍ਹਾਂ ਦੇ ਉਚਾਰਨ ਵਿੱਚ ਜੀਭ, ਤਾਲੂ, ਦੰਦਾਂ, ਆਦਿ ਦਾ ਰੋਲ ਨਾਂ-ਮਾਤਰ ਹੀ ਹੁੰਦਾ ਹੈ; ਮੁੱਖ ਰੋਲ ਫੇਫੜਿਆਂ ਅਤੇ ਗਲੇ ਦਾ ਹੁੰਦਾ ਹੈ। ਹਵਾ ਦੇ ਰੂਪ ਵਿੱਚ ਇਹ ਧੁਨੀਆਂ ਸਿੱਧੀਆਂ ਗਲੇ ਵਿੱਚੋਂ ਦੀ ਹੁੰਦੀਆਂ ਹੋਈਆਂ ਬਾਹਰ ਨਿਕਲਦੀਆਂ ਹਨ। ਬਾਕੀ ਉਚਾਰਨ-ਅੰਗਾਂ ਦਾ ਰੋਲ ਏਦਾਂ ਦਾ ਹੁੰਦਾ ਹੈ, ਜਿਵੇਂ ਉਹ ਇਹਨਾਂ ਦੇ ਸੁਵਿਧਾਜਨਕ ਸਫ਼ਰ ਲਈ ਰਾਹ ਛੱਡ ਰਹੇ ਹੋਣ।

ਇਹ ਤਿੰਨੇ ਸਵਰ-ਅੱਖਰ ਤਰਤੀਬ ਵਿੱਚ ਸਭ ਤੋਂ ਪਹਿਲਾਂ ਇਸ ਕਰਕੇ ਰੱਖੇ ਗਏ ਹਨ ਕਿਉਂਕਿ ਇਹਨਾਂ ਨੇ ਬਾਕੀ ਸਾਰੇ ਅੱਖਰਾਂ ਨੂੰ ਅਰਥਪੂਰਨ ਸ਼ਬਦ ਸਿਰਜਣ ਦੇ ਯੋਗ ਬਣਾਉਣਾ ਹੁੰਦਾ ਹੈ ਜਿਨ੍ਹਾਂ ਨੇ ਅੱਗੋਂ ਭਾਸ਼ਾ ਨੂੰ ਰੂਪ ਦੇਣਾ ਹੁੰਦਾ ਹੈ। ਇਹਨਾਂ ਤਿੰਨਾਂ ਸਵਰ-ਅੱਖਰਾਂ ਨਾਲ ਵੱਖ-ਵੱਖ ਸਵਰ-ਚਿੰਨ੍ਹ ਲਾ ਕੇ ਦਸ (੧੦) ਸਵਰ ਪੈਦਾ ਕੀਤੇ ਗਏ ਹਨ। ਇਹਨਾਂ ਚਿੰਨ੍ਹਾਂ ਨੂੰ ਲਗਾਂ ਕਹਿੰਦੇ ਹਨ, ਜੋ ਇਸ ਪ੍ਰਕਾਰ ਹਨ:

ਅ ( * ) ਆ ( ਾ ) ਇ ( ਿ ) ਈ ( ੀ ) ਉ ( ੁ ) ਊ ( ੂ )
ਏ ( ੇ ) ਐ ( ੈ ) ਓ ( ੋ ) ਔ ( ੌ )

ਤਿੰਨਾਂ ਸਵਰ-ਅੱਖਰਾਂ ਵਿੱਚੋਂ ਆੜਾ (ਅ) ਪੂਰਨ ਸਵਰ ਹੈ। ਇਹਨੂੰ ਕੋਈ ਦਿਸਦੀ ਲਗ ਲਾਏ ਬਿਨਾਂ ਉਚਾਰਿਆ ਜਾ ਸਕਦਾ ਹੈ। ਇਹਦਾ ਕਾਰਨ ਇਹ ਹੈ ਕਿ ਇਹਦੇ ਵਿੱਚ ਅਣਦਿਸਦੀ ਲਗ (ਮੁਕਤਾ) ਸ਼ਾਮਲ ਹੈ। ਸਾਡੇ ਵਡੇਰਿਆਂ ਨੇ ਇਹਨੂੰ 'ਮੁਕਤਾ' ਸ਼ਾਇਦ ਇਸੇ ਲਈ ਕਿਹਾ ਹੈ ਕਿਉਂਕਿ ਇਹ ਕਿਸੇ ਚਿੰਨ੍ਹ ਜਾਂ ਪਛਾਣ ਤੋਂ ਮੁਕਤ ਹੈ। ਪਰ ਧੁਨੀ ਇਹਦੇ ਕੋਲ ਹੈ ਜਿਹੜੀ ਸਾਰੀ ਪੈਂਤੀ ਦੇ ਵਿਅੰਜਨਾਂ ਵਿੱਚ ਵੀ ਬੋਲਦੀ ਹੈ।

ਆੜਾ ਵਾਂਗ, ਊੜਾ ਤੇ ਈੜੀ ਆਪਣੇ-ਆਪ ਵਿੱਚ ਪੂਰਨ ਸਵਰ ਨਹੀਂ। ਇਹਨਾਂ ਨੂੰ ਕੋਈ ਚਿੰਨ੍ਹ ਜਾਂ ਲਗ ਲੱਗੇਗੀ ਤਾਂ ਹੀ ਇਹ ਕਿਸੇ ਧੁਨੀ ਦੇ ਪ੍ਰਤੀਕ ਬਣਨਗੇ। ਹਿੰਦੀ ਜਾਣਨ ਵਾਲੇ ਜਦੋਂ ਪੰਜਾਬੀ ਸਿੱਖਣ ਲੱਗਦੇ ਹਨ ਤਾਂ ਗੁਰਮੁਖੀ ਦੇ ੳ ਤੇ ੲ ਨੂੰ ਦੇਵਨਾਗਰੀ ਦੇ ਉ ਊ ਤੇ ਇ ਈ ਦੇ ਬਰਾਬਰ ਪੂਰਨ ਸਵਰ ਮੰਨ ਕੇ ਬਿਨਾਂ ਚਿੰਨ੍ਹਾਂ ਤੋਂ ਵਰਤ ਜਾਂਦੇ ਹਨ ਤੇ ਇਸ ਤਰ੍ਹਾਂ ਸ਼ਬਦ-ਜੋੜ ਗ਼ਲਤ ਹੋ ਜਾਂਦੇ ਹਨ, ਜਿਵੇਂ-ੳਸ (ਉਸ), ੲਸ (ਇਸ), ਆਦਿ।

ਭਾਵੇਂ ਆੜਾ ਦੀ ਧੁਨੀ, (ਭਾਵ ਮੁਕਤਾ) ਹਰੇਕ ਵਿਅੰਜਨ ਵਿੱਚ ਸ਼ਾਮਲ ਹੁੰਦੀ ਹੈ ਪਰ ਸ਼ਬਦ ਵਿੱਚ ਇਹਦਾ ਉਚਾਰਨ ਪਹਿਲੇ ਮੁਕਤਾ ਅੱਖਰ ਵਿੱਚ ਹੀ ਹੁੰਦਾ ਹੈ, ਬਾਅਦ ਵਾਲੇ ਅੱਖਰਾਂ ਵਿੱਚ ਨਹੀਂ, ਜਿਵੇਂ ਜਲ ਸ਼ਬਦ ਵਿੱਚ ਜੱਜੇ ਨਾਲ ਤਾਂ ਮੁਕਤਾ ਬੋਲਦਾ ਹੈ ਪਰ ਲੱਲੇ ਨਾਲ ਨਹੀਂ (ਜ+ਅ+ਲ)। ਮੁਕਤਾ ਬਾਰੇ ਇੱਕ ਹੋਰ ਗੱਲ ਨੋਟ ਕਰਨ ਵਾਲੀ ਇਹ ਹੈ ਕਿ ਭਾਵੇਂ ਇਹ ਹਰੇਕ ਵਿਅੰਜਨ ਵਿੱਚ ਹੁੰਦਾ ਹੈ ਪਰ ਜਦੋਂ ਕਿਸੇ ਵਿਅੰਜਨ ਨੂੰ ਕੋਈ ਹੋਰ ਲਗ ਲੱਗ ਜਾਂਦੀ ਹੈ ਤਾਂ ਇਹ ਗਾਇਬ ਹੋ ਜਾਂਦਾ ਹੈ ਤੇ ਉਸ ਵਿਅੰਜਨ ਦੀ ਧੁਨੀ ਉਸ ਲਗ ਵਰਗੀ ਹੋ ਜਾਂਦੀ ਹੈ।

ਸਵਰ-ਵਰਗ ਵਾਲੀ ਪੰਕਤੀ ਦੇ ਸੰਬੰਧ ਵਿੱਚ ਸੁਆਲ ਕੀਤਾ ਜਾ ਸਕਦਾ ਹੈ ਕਿ ਜੇ ਸੱਸਾ ਤੇ ਹਾਹਾ ਵਿਅੰਜਨ ਹਨ ਤਾਂ

ਸਵਰ-ਪੰਕਤੀ ਵਿੱਚ ਕਿਉਂ ਰੱਖੇ ਗਏ ਹਨ? ਧਿਆਨ ਨਾਲ ਉਚਾਰ ਕੇ ਦੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਇਹ ਦੋਵੇਂ ਸਵਰਾਂ ਦੇ ਬਹੁਤ ਨੇੜੇ ਹਨ। ਹਾਹਾ ਤਾਂ ਹੈ ਹੀ ਸਵਰ ਵਰਗਾ। ਇਹਨੂੰ ਉਚਾਰਨ ਵੇਲੇ ਸਾਹ ਦਾ ਧੱਕਾ ਆੜਾ ਨਾਲੋਂ ਥੋੜ੍ਹਾ ਜਿਹਾ ਹੀ ਵੱਧ ਪੈਂਦਾ ਹੈ। ਸ਼ਬਦਾਂ ਵਿੱਚ ਦੂਜੇ-ਤੀਜੇ ਜਾਂ ਚੌਥੇ-ਪੰਜਵੇਂ ਸਥਾਨ ਉੱਤੇ ਵਰਤੇ ਜਾਣ ਦੀ ਸੂਰਤ ਵਿੱਚ ਤਾਂ ਇਹਦਾ ਉਚਾਰਨ ਸਵਰ ਦੇ ਹੋਰ ਨੇੜੇ ਹੋ ਜਾਂਦਾ ਹੈ, ਜਿਵੇਂ-ਬਹੁਤ, ਸ਼ਹਿਰ, ਪਰਵਾਹ, ਸਲਾਹ, ਆਦਿ ਵਿੱਚ। ਸੱਸੇ ਦੇ ਉਚਾਰਨ ਵੇਲੇ ਵੀ ਜੀਭ ਤਾਲੂ ਨਾਲ ਮਾਮੂਲੀ ਜਿਹੀ ਛੂੰਹਦੀ ਹੈ; ਬਹੁਤਾ ਕਾਰਜ ਸਵਰਾਂ ਵਾਂਗ ਗਲੇ ਵਿੱਚੋਂ ਦੀ ਆਉਂਦਾ ਸਾਹ ਹੀ ਕਰਦਾ ਹੈ। ਇਸ ਕਰਕੇ, ਅਸੀਂ ਕਹਿ ਸਕਦੇ ਹਾਂ ਕਿ ਸਾਡੇ ਪੂਰਵਜਾਂ ਨੇ ਪੈਂਤੀ-ਅੱਖਰੀ ਨੂੰ ਤਰਤੀਬ ਦੇਣ ਲੱਗਿਆਂ ਇਹਨਾਂ ਦੋਵਾਂ ਅੱਖਰਾਂ ਨੂੰ, ਇਹਨਾਂ ਦੇ ਸਵਰੀ ਗੁਣਾਂ ਸਦਕਾ, ਸਵਰ-ਅੱਖਰਾਂ ਵਾਲੀ ਕਤਾਰ ਵਿੱਚ ਰੱਖਿਆ ਹੈ।

ਪਹਿਲੇ ਤਿੰਨਾਂ ਅੱਖਰਾਂ ਦੇ ਨਾਂ (ਊੜਾ, ਆੜਾ, ਈੜੀ) ਰੱਖੇ ਜਾਣ ਪਿੱਛੇ ਵੀ ਡੂੰਘੀ ਸੋਚ ਕੰਮ ਕਰਦੀ ਦਿਖਾਈ ਦਿੰਦੀ ਹੈ। ਇਹ ਤਿੰਨੇ ਅੱਖਰ ਲਗਾਂ ਦੇ ਰੂਪ ਵਿੱਚ ਬਾਕੀ ਸਾਰੇ ਅੱਖਰਾਂ (ਵਿਅੰਜਨਾਂ) ਦੇ ਨਾਲ ਲੱਗ-ਲੱਗ ਕੇ ਵੱਖ-ਵੱਖ ਪ੍ਰਕਾਰ ਦੀਆਂ ਧੁਨੀਆਂ ਪੈਦਾ ਕਰਦੇ ਹਨ ਤੇ ਸ਼ਬਦਾਂ ਦੀ ਰਚਨਾ ਕਰਦੇ ਹਨ। ਊੜਾ ਦਾ ਨਾਂ ਊ+ੜਾ=ਊੜਾ ਇਸ ਕਰਕੇ ਰਖਿਆ ਗਿਆ ਹੈ ਕਿਉਂਕਿ ਇਹ ਊੜਾ ਤੋਂ ਲੈ ਕੇ ੜਾੜਾ ਤੱਕ (ਆੜਾ ਤੇ ਈੜੀ ਨੂੰ ਛੱਡ ਕੇ) ਵਿਚਰਦਾ ਹੈ। ਆੜਾ (ਆ+ੜਾ=ਆੜਾ) ਆਪਣੇ ਤੋਂ ਲੈ ਕੇ ੜਾੜਾ ਤੱਕ (ਊੜਾ ਤੇ ਈੜੀ ਨੂੰ ਛੱਡ ਕੇ) ਕੰਮ ਕਰਦਾ ਹੈ। ਇਸੇ ਤਰ੍ਹਾਂ ਈੜੀ (ਈ+ੜੀ=ਈੜੀ) ਆਪਣੇ ਤੋਂ ਚੱਲ ਕੇ (ਊੜਾ ਤੇ ਆੜਾ ਨੂੰ ਛੱਡ ਕੇ) ੜਾੜਾ ਤੱਕ ਦੀਆਂ ਧੁਨੀਆਂ ਦੀ ਰਚਨਾ ਵਿੱਚ ਮਦਦ ਕਰਦੀ ਹੈ। ਇਹੀ ਇਹਨਾਂ ਦੇ ਨਾਂਵਾਂ ਦੀ ਸਾਰਥਕਤਾ ਹੈ। (ਨੋਟ: ਆੜਾ ਨੂੰ ਕਈ ਲੋਕ 'ਐੜਾ' ਵੀ ਕਹਿੰਦੇ ਹਨ। ਦੇਸ਼ ਦੀ ਵੰਡ ਵੇਲੇ ਪਾਕਿਸਤਾਨ ਦੇ ਕੁਝ ਇਲਾਕਿਆਂ ਤੋਂ ਆਏ ਕੁਝ ਲੋਕਾਂ ਨੂੰ ਮੈਂ 'ਆਇਆ' ਸੱਦਦੇ ਵੀ ਸੁਣਿਆ ਹੈ। ਪਰ ਇਹਦਾ ਸਹੀ ਨਾਂ 'ਆੜਾ' ਬਣਦਾ ਹੈ। ਇਸ ਬਾਰੇ ਦਲੀਲ ਦਿੱਤੀ ਜਾ ਸਕਦੀ ਹੈ। ਪਰ ਇਸ ਲੇਖ ਵਿੱਚ ਇਸ ਵਿਸਤਾਰ ਵਿੱਚ ਪੈਣ ਦੀ ਗੁੰਜਾਇਸ਼ ਨਹੀਂ। (ਲੇਖਕ)

ਕੱਕਾ ਤੋਂ ਸ਼ੁਰੂ ਹੋਣ ਵਾਲੀ ਦੂਜੀ ਪੰਕਤੀ (ਕਵਰਗ) ਦੀ ਖ਼ਾਸੀਅਤ ਇਹ ਹੈ ਕਿ ਜਿਹੜੇ ਉਚਾਰਨ-ਅੰਗ ਕੱਕਾ ਨੂੰ ਉਚਾਰਨ ਵੇਲੇ ਕੰਮ ਕਰਨਾ ਸ਼ੁਰੂ ਕਰਦੇ ਹਨ ਉਹੀ, ਮੁੱਖ ਤੌਰ ਉੱਤੇ, ਬਾਕੀ ਚਹੁੰਆਂ ਵਿਅੰਜਨਾਂ ਦੇ ਉਚਾਰਨ ਵਿੱਚ ਵੀ ਕੰਮ ਕਰਦੇ ਜਾਂਦੇ ਹਨ। ਜੀਭ ਦਾ ਪਿਛਲਾ ਹਿੱਸਾ ਤਾਲੂ ਦੇ ਪਿਛਲੇ ਹਿੱਸੇ ਨਾਲ ਜੁੜ ਜਾਂਦਾ ਹੈ। ਇਸ ਜੋੜ ਨੂੰ ਜਦੋਂ ਸਾਹ ਦਾ ਧੱਕਾ ਖੋਲ੍ਹਦਾ ਹੈ ਤਾਂ ਧੁਨੀ ਪੈਦਾ ਹੁੰਦੀ ਹੈ। ਸਾਹ ਦੇ ਬਲ (ਧੱਕੇ) ਦੇ ਥੋੜ੍ਹਾ-ਥੋੜ੍ਹਾ ਸਥਾਨ ਬਦਲਣ, ਵੱਧ-ਘੱਟ ਹੋਣ ਅਤੇ ਅੰਤਲਾ ਅੱਖਰ ਙੰਙਾ ਉਚਾਰਨ ਵੇਲੇ ਨੱਕ ਵਿੱਚੋਂ ਨਾਸਕੀ ਧੁਨੀ ਸ਼ਾਮਲ ਹੋਣ ਨਾਲ ਕਵਰਗ ਦੇ ਪੰਜੇ ਅੱਖਰਾਂ ਦੇ ਉਚਾਰਨ ਵਿੱਚ ਵੰਨ-ਸੁਵੰਨਤਾ ਆਉਂਦੀ ਰਹਿੰਦੀ ਹੈ ਪਰ ਮੁੱਖ ਉਚਾਰਨ-ਅੰਗ ਸ਼ੁਰੂ ਵਾਲੇ ਹੀ ਰਹਿੰਦੇ ਹਨ। ਦੇਖਣ ਵਾਲੀ ਖ਼ਾਸ ਗੱਲ ਇਹ ਵੀ ਹੈ ਕਿ ਪੰਜਾਬੀ ਧੁਨੀ-ਸੰਸਾਰ ਵਿੱਚ ਇਹਨਾਂ ਪੰਜਾਂ ਤੋਂ ਇਲਾਵਾ ਕੋਈ ਅੱਖਰ (ਧੁਨੀ) ਨਹੀਂ ਜਿਹੜਾ ਇਹਨਾਂ ਉਚਾਰਨ-ਅੰਗਾਂ ਦੀ ਮਾਰ ਵਿੱਚ ਆਉਂਦਾ ਹੋਵੇ ਅਤੇ ਕਵਰਗ ਵਿੱਚ ਸ਼ਾਮਲ ਕੀਤਾ ਜਾ ਸਕੇ। ਇਹੋ ਜਿਹੀ ਵਿਲੱਖਣਤਾ ਅਗਲੀਆਂ ਚਾਰ ਪੰਕਤੀਆਂ_ ਚਵਰਗ, ਟਵਰਗ, ਤਵਰਗ ਤੇ ਪਵਰਗ_ ਵਿੱਚ ਵੀ ਦਿਖਾਈ ਦਿੰਦੀ ਹੈ।

ਕਵਰਗ ਤੋਂ ਪਵਰਗ ਤੱਕ, ਹਰੇਕ ਪੰਕਤੀ ਵਿੱਚ, ਚੌਥੇ ਸਥਾਨ ਉੱਤੇ ਰੱਖੇ ਗਏ ਅੱਖਰ- ਘ ਝ ਢ ਧ ਭ- ਇੱਕ ਵੱਖਰੀ ਹੀ ਖੇਡ ਖੇਡਦੇ ਹਨ। ਇਹ ਜਦੋਂ ਸ਼ਬਦ ਦੇ ਸ਼ੁਰੂ ਵਿੱਚ ਆਉਂਦੇ ਹਨ ਤਾਂ ਆਪਣੀ ਪੰਕਤੀ ਦੇ ਪਹਿਲੇ ਅੱਖਰ ਵਾਲੀ ਧੁਨੀ ਵਿੱਚ ਵਟ ਜਾਂਦੇ ਪ੍ਰਤੀਤ ਹੁੰਦੇ ਹਨ, ਜਿਵੇਂ-'ਘਰ' ਸ਼ਬਦ ਉਚਾਰਨ ਵੇਲੇ ਘੱਗਾ ਕੱਕੇ ਦਾ ਭੁਲੇਖਾ ਪਾਉਂਦਾ ਹੈ, 'ਝਗੜਾ' ਸ਼ਬਦ ਵਿੱਚ ਝੱਜਾ ਚੱਚੇ ਵਿੱਚ ਵਟ ਗਿਆ ਜਾਪਦਾ ਹੈ, 'ਢੋਲ' ਵਿੱਚ ਢੱਡਾ ਟੈਂਕੇ ਵਾਂਗ ਸੁਣਾਈ ਦਿੰਦਾ ਹੈ, 'ਧੋਬੀ' ਦੇ ਧਦੇ ਵਿੱਚ ਤੱਤੇ ਦੀ ਧੁਨੀ ਦਾ ਇਹਸਾਸ ਹੁੰਦਾ ਹੈ ਅਤੇ 'ਭੈਣ' ਸ਼ਬਦ ਵਿੱਚ ਭੱਬਾ ਪੱਪੇ ਵਾਂਗ ਉਚਾਰਿਆ ਜਾਂਦਾ ਜਾਪਦਾ ਹੈ। (ਹਿੰਦੀ-ਭਾਸ਼ੀ ਜਾਂ ਗ਼ੈਰ-ਪੰਜਾਬੀ-ਭਾਸ਼ੀ ਲੋਕ ਅਕਸਰ 'ਭੈਣ-ਭਰਾ' ਨੂੰ 'ਪੈਣ-ਪਰਾ' ਵਜੋਂ ਉਚਾਰਦੇ ਸੁਣੇ ਜਾ ਸਕਦੇ ਹਨ।)

ਚੌਥੇ ਸਥਾਨ ਵਾਲੇ ਇਹੀ ਅੱਖਰ ਜਦੋਂ ਕਿਸੇ ਸ਼ਬਦ ਵਿੱਚ ਦੂਜੇ, ਤੀਜੇ ਜਾਂ ਅਗਲੇ ਕਿਸੇ ਸਥਾਨ ਉੱਤੇ ਆਉਂਦੇ ਹਨ ਤਾਂ ਇਹਨਾਂ ਦੀਆਂ ਧੁਨੀਆਂ ਇਹਨਾਂ ਦੀਆਂ ਪੰਕਤੀਆਂ ਵਿੱਚ ਤੀਜੇ ਸਥਾਨ ਉੱਤੇ ਪਏ ਅੱਖਰਾਂ ਦੀਆਂ ਧੁਨੀਆਂ ਨਾਲ ਜਾ ਮੇਲ ਖਾਂਦੀਆਂ ਹਨ, ਜਿਵੇਂ- ਸ਼ਬਦ 'ਖੰਘ' ਵਿੱਚ ਘੱਗੇ ਦੀ ਅਵਾਜ਼ ਗੱਗਾ ਬਣ ਗਈ ਹੈ; 'ਕੁੱਝ' ਵਿੱਚ ਝੱਜਾ ਜੱਜਾ ਬਣ ਕੇ ਮੁੱਕਿਆ ਹੈ; 'ਕੱਢ' ਵਿੱਚ ਢੱਡਾ ਡੱਡੇ ਦੀ ਅਵਾਜ਼ ਦੇ ਰਿਹਾ ਹੈ; 'ਸੰਬੰਧ' ਵਿੱਚ ਧੱਦਾ ਦੱਦੇ ਵਿੱਚ ਜਾ ਮੁੱਕਦਾ ਹੈ; 'ਲੱਭ' ਵਿੱਚ ਭੱਬਾ ਬੱਬੇ ਵਿੱਚ ਬਦਲ ਗਿਆ ਹੈ। ਇਹਨਾਂ ਅੱਖਰਾਂ ਦੇ ਨਾਂ ਵੀ ਤੀਜੇ ਸਥਾਨ ਵਾਲੇ ਅੱਖਰਾਂ ਉੱਤੇ ਹੀ ਮੁੱਕਦੇ ਹਨ, ਜਿਵੇਂ-ਘੱਗਾ, ਝੱਜਾ, ਢੱਡਾ, ਧੱਦਾ ਅਤੇ ਭੱਬਾ।

ਇਹਨਾਂ ਅੱਖਰਾਂ ਵਿੱਚ ਇਹ ਤਬਦੀਲੀਆਂ ਵਾਪਰਦੀਆਂ ਕਿਵੇਂ ਹਨ?

ਇਹ ਪਤਾ ਲਾਉਣ ਲਈ ਇਹਨਾਂ ਦਾ ਵਾਰ-ਵਾਰ

ਉਚਾਰਨ ਕਰ-ਕਰ ਕੇ ਦੇਖੋ। ਹਰੇਕ ਵਰਗ ਦੇ ਚੌਥੇ ਸਥਾਨ ਵਾਲੇ ਅੱਖਰਾਂ (ਘ ਝ ਢ ਧ ਭ) ਵਿੱਚ ਉਸੇ ਵਰਗ ਦੇ ਪਹਿਲੇ (ਕ ਚ ਟ ਤ ਪ) ਅਤੇ ਤੀਜੇ (ਗ ਜ ਡ ਦ ਬ) ਅੱਖਰਾਂ ਵਾਲੀਆਂ ਧੁਨੀਆਂ ਤੋਂ ਇਲਾਵਾ ਹਾਹੇ ਵਰਗੀ ਸਾਹ ਦੀ ਧੁਨੀ ਵੀ ਸ਼ਾਮਲ ਮਿਲੇਗੀ। ਇਸ ਤਰ੍ਹਾਂ ਇਹ ਤਿੰਨ-ਤਿੰਨ ਧੁਨੀਆਂ ਦਾ ਮਿਸ਼ਰਨ ਹਨ। ਜਦੋਂ ਇਹ ਅੱਖਰ ਕਿਸੇ ਸ਼ਬਦ ਵਿੱਚ ਪਹਿਲੇ ਸਥਾਨ ਉੱਤੇ ਹੁੰਦੇ ਹਨ ਤਾਂ ਉਚਾਰਨ ਵੇਲੇ ਸਾਹ ਦਾ ਧੱਕਾ (ਧੁਨੀ) ਬਾਅਦ ਵਿੱਚ ਪੈਂਦਾ ਹੈ। ਇਸ ਨਾਲ ਪੰਕਤੀ ਵਿਚਲੇ ਪਹਿਲੇ ਅੱਖਰ ਦੀ ਧੁਨੀ ਪਹਿਲਾਂ ਸੁਣਾਈ ਦਿੰਦੀ ਹੈ, ਜਿਵੇਂ- 'ਘਰ' ਸ਼ਬਦ ਵਿੱਚ (ਘ=ਕ+ਸਾਹ ਦਾ ਧੱਕਾ+ਰ), 'ਝਗੜਾ' ਵਿੱਚ (ਝ=ਚ+ਸਾਹ ਦਾ ਧੱਕਾ+ਗੜਾ)---। ਜਦੋਂ ਇਹ ਅੱਖਰ ਕਿਸੇ ਸ਼ਬਦ ਵਿੱਚ ਦੂਜੇ, ਤੀਜੇ ਜਾਂ ਕਿਸੇ ਅਗਲੇ ਸਥਾਨ ਉੱਤੇ ਹੁੰਦੇ ਹਨ ਤਾਂ ਇਹਨਾਂ ਵਿਚਲੀ ਸਾਹ ਦੇ ਧੱਕੇ ਵਾਲੀ ਉਹੀ ਧੁਨੀ ਪਹਿਲਾਂ ਉਚਾਰੀ ਜਾਂਦੀ ਹੈ ਤੇ ਪਿੱਛੇ ਉਹ ਧੁਨੀ ਰਹਿ ਜਾਂਦੀ ਹੈ ਜਿਹੜੀ ਇਹਨਾਂ ਪੰਕਤੀਆਂ ਵਿਚਲੇ ਤੀਜੇ ਸਥਾਨ ਵਾਲੇ ਅੱਖਰਾਂ ਦੀ ਹੈ, ਜਿਵੇਂ 'ਰਘੂ' ਸ਼ਬਦ ਵਿੱਚ ਇਹ ਧੁਨੀ ਘੱਗੇ ਤੋਂ ਪਹਿਲਾਂ ਉਚਾਰੀ ਜਾਂਦੀ ਹੈ ਅਤੇ ਪਿੱਛੇ ਗੱਗੇ ਦੀ ਧੁਨੀ ਰਹਿ ਜਾਂਦੀ ਹੈ। ਇਹੀ ਵਰਤਾਰਾ ਬਾਕੀ ਚਹੁੰਆਂ ਪੰਕਤੀਆਂ ਦੇ ਇਹਨਾਂ ਚੌਥੇ ਸਥਾਨ ਵਾਲੇ ਅੱਖਰਾਂ ਵਿੱਚ ਵੀ ਦਿਖਾਈ ਦਿੰਦਾ ਹੈ।

ਵਿਚਾਰ-ਅਧੀਨ ਪੰਜਾਂ ਪੰਕਤੀਆਂ ਵਿੱਚ ਇਹ ਅੱਖਰ, ਤਰਤੀਬ ਦੇ ਪੱਖੋਂ, ਚੌਥੇ-ਚੌਥੇ ਸਥਾਨ ਉੱਤੇ ਰਖੇ ਹੋਏ ਹਨ। ਸ਼ਬਦਾਂ ਵਿੱਚ ਵਰਤੇ ਜਾਣ ਵੇਲੇ ਜਿਨ੍ਹਾਂ ਅੱਖਰਾਂ ਦੀਆਂ ਧੁਨੀਆਂ ਦਾ ਝਲਕਾਰਾ ਇਹ ਬਦਲ-ਬਦਲ ਕੇ ਗ੍ਰਹਿਣ ਕਰਦੇ ਹਨ ਉਹ ਅੱਖਰ ਹਰੇਕ ਪੰਕਤੀ ਵਿੱਚ ਪਹਿਲੇ ਅਤੇ ਤੀਜੇ ਸਥਾਨ ਉੱਤੇ ਪਏ ਹਨ। ਇਹ ਪੈਂਤੀ-ਅੱਖਰੀ ਦੀ ਤਰਤੀਬ ਦੀ ਵਿਲੱਖਣਤਾ ਹੀ ਤਾਂ ਹੈ!

ਘ, ਝ, ਢ, ਧ ਅਤੇ ਭ ਦੇ ਧੁਨੀ-ਪਰਿਵਰਤਨ ਬਾਰੇ ਚਰਚਾ ਕਰਦਿਆਂ ਜਿਹੜੀ ਇੱਕ ਹੋਰ ਗੱਲ ਛੇਤੀ ਕੀਤੇ ਧਿਆਨ ਨਹੀਂ ਖਿੱਚਦੀ, ਉਹ ਇਹ ਹੈ ਕਿ ਇਹਨਾਂ ਦੀਆਂ ਆਪਣੀਆਂ ਧੁਨੀਆਂ ਹਨ ਹੀ ਨਹੀਂ। ਇਉਂ ਲੱਗਦਾ ਹੈ ਜਿਵੇਂ ਇਹਨਾਂ ਕੋਲ ਕੇਵਲ ਹਾਹੇ ਵਰਗੇ ਸਾਹ ਦੇ ਧੱਕੇ ਵਾਲੀ ਧੁਨੀ ਹੀ ਹੈ ਜੀਹਨੂੰ ਇਹ ਕਦੇ ਪਹਿਲੇ ਸਥਾਨ ਵਾਲੇ ਅੱਖਰ ਨਾਲ ਮਿਲਾ ਕੇ ਵਰਤ ਲੈਂਦੇ ਹਨ, ਕਦੇ ਤੀਜੇ ਸਥਾਨ ਵਾਲੇ ਅੱਖਰ ਨਾਲ। ਇਹਨਾਂ ਦੇ ਨਾਂਵਾਂ (ਘੱਗਾ, ਝੱਜਾ, ਢੱਡਾ, ਧੱਦਾ ਅਤੇ ਭੱਬਾ) ਦਾ ਉਚਾਰਨ ਕੀਤਿਆਂ ਵੀ ਪਹਿਲੇਤੀਜੇ ਸਥਾਨ ਵਾਲੇ ਅੱਖਰਾਂ ਦੀਆਂ ਧੁਨੀਆਂ ਹੀ ਉੱਭਰਵੀਂ ਸੁਰ ਵਿੱਚ ਸੁਣਾਈ ਦਿੰਦੀਆਂ ਹਨ।

ਕਵਰਗ ਤੋਂ ਪਵਰਗ ਤੱਕ, ਪੰਜਾਂ ਪੰਕਤੀਆਂ ਵਿੱਚ ਇੱਕ ਹੋਰ ਗੱਲ ਸਾਂਝੀ ਹੈ। ਉਹ ਇਹ ਕਿ ਹਰੇਕ ਵਰਗ ਦੇ ਅੰਤ ਵਿੱਚ ਨਾਸਕੀ ਅੱਖਰ ਜੜਿਆ ਪਿਆ ਹੈ, ਭਾਵ- ਙ, ਞ, ਣ, ਨ ਅਤੇ ਮ।

ਯ ਤੋਂ ਸ਼ੁਰੂ ਹੋਣ ਵਾਲੀ ਪੰਕਤੀ (ਅੰਤਿਮ ਵਰਗ) ਧੁਨੀਆਂ ਦੀ ਵੰਨ-ਸੁਵੰਨਤਾ ਕਰਕੇ ਵਿਲੱਖਣ ਹੈ। ਇਹ ਪੰਜੇ ਅੱਖਰ ਕਿਸੇ ਦੂਜੇ ਵਰਗ ਵਿੱਚ ਨਹੀਂ ਸਮਾਉਂਦੇ। ਇਹ ਆਪਣੀ-ਆਪਣੀ ਅਜ਼ਾਦ ਹਸਤੀ ਰੱਖਦੇ ਹਨ। ਏਸੇ ਕਰਕੇ ਇਹਨਾਂ ਨੂੰ ਵੱਖਰੀ ਕਤਾਰ ਵਿੱਚ ਸਜਾ ਦਿੱਤਾ ਗਿਆ ਹੈ। ਦੂਜੇ ਵਰਗਾਂ ਵਾਂਗ ਇਹਨਾਂ ਦੀ ਗਿਣਤੀ ਵੀ ਪੰਜ ਹੀ ਹੈ। ਸ਼ਬਦ-ਰਚਨਾ ਵੇਲੇ ਇਹਨਾਂ ਵਿੱਚੋਂ ਕੁਝ ਅੱਖਰ ਸ਼ਬਦ-ਜੋੜਾਂ ਨੂੰ ਪ੍ਰਭਾਵਿਤ ਕਰਦੇ ਹਨ, ਜਿਵੇਂ- ਕਿਰਿਆ ਦੇ ਸ਼ਬਦਾਂ ਵਿੱਚ ਣ ਤੇ ੜ ਤੋਂ ਪਿੱਛੋਂ ਪੰਜਾਬੀ ਵਿੱਚ ਣ ਦੀ ਥਾਂ ਨ ਬੋਲਦਾ ਹੈ (ਉਦਾਹਰਨਾਂ: ਜਾਣਨਾ, ਛਾਣਨਾ, ਪੜ੍ਹਨਾ, ਫੜਨਾ, ਆਦਿ)। ਹਿੰਦੀ ਵੱਲੋਂ ਆਏ ਨਾਂਵ-ਸ਼ਬਦ ਜਦੋਂ ਪੰਜਾਬੀ ਵਿੱਚ ਉਚਾਰੇ ਜਾਂਦੇ ਹਨ ਤਾਂ ਰਾਰਾ ਤੋਂ ਪਿੱਛੋਂ ਆਉਣ ਵਾਲੇ ਣ ਦੀ ਥਾਂ ਨ ਹੋ ਜਾਂਦਾ ਹੈ (ਉਦਾਹਰਨਾਂ: ਕਾਰਨ, ਚਰਨ, ਉਚਾਰਨ, ਉਦਾਹਰਨ, ਆਦਿ)। ਹਿੰਦੀ ਸੰਸਕ੍ਰਿਤ ਦੇ ਪ੍ਰਭਾਵ ਹੇਠ ਸਾਡੇ ਕੁਝ ਵਿਦਵਾਨ ਅਜਿਹੇ ਸ਼ਬਦਾਂ ਵਿੱਚ ਨ ਦੀ ਥਾਂ ਣ ਵਰਤਣ ਦੇ ਹੱਕ ਵਿੱਚ ਹਨ। ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਹਰੇਕ ਭਾਸ਼ਾ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਲੈ ਕੇ ਆਪਣੇ ਲੋਕਾਂ ਦੇ ਉਚਾਰਨ ਅਨੁਸਾਰ ਢਾਲ ਲੈਂਦੀ ਹੈ। ਉਹਨਾਂ ਢਲੇ ਹੋਏ ਸ਼ਬਦਾਂ ਨੂੰ 'ਤਦਭਵ' ਕਹਿੰਦੇ ਹਨ।

ਦੂਜੀਆਂ ਭਾਸ਼ਾਵਾਂ ਦੇ ਪ੍ਰਭਾਵ ਸਦਕਾ ਅਤੇ ਆਪਣੇ ਲੋਕਾਂ ਦੀਆਂ ਲੋੜਾਂ ਸਦਕਾ ਕੁਝ ਹੋਰ ਧੁਨੀਆਂ ਸਿਰਜਣ ਦੀ ਲੋੜ ਪਈ ਤਾਂ ਸਾਡੇ ਪੁਰਖਿਆਂ ਨੇ ਪੈਂਤੀ ਵਿੱਚੋਂ ਹੀ ਅੱਖਰ ਲੈ ਕੇ ਉਹਨਾਂ ਹੇਠਾਂ ਬਿੰਦੀਆਂ ਲਾ ਕੇ ਸ਼, ਖ਼, ਗ਼, ਜ਼ ਤੇ ਫ਼ ਅੱਖਰ ਬਣਾ ਲਏ। ਕੁਝ ਕੁ ਦਹਾਕੇ ਪਹਿਲਾਂ ਲੱਲੇ ਹੇਠਾਂ ਬਿੰਦੀ ਪਾ ਕੇ ਲ਼ ਦੀ ਤਾਲਵੀ ਧੁਨੀ ਵੀ ਬਣਾਈ ਗਈ। ਪਰ ਇਸ ਧੁਨੀ ਨੂੰ ਬਹੁਤੇ, ਖ਼ਾਸ ਕਰਕੇ ਪੰਜਾਬੋਂ ਬਾਹਰਲੇ, ਲੇਖਕਾਂ ਵੱਲੋਂ ਹੁੰਗਾਰਾ ਨਹੀਂ ਮਿਲਿਆ। ਪਰ ਕਿਉਂਕਿ ਇਹਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ 'ਪੰਜਾਬੀ ਸ਼ਬਦ-ਰੂਪ ਤੇ ਸ਼ਬਦ-ਜੋੜ ਕੋਸ਼' ਵਿੱਚ ਪ੍ਰਵਾਨ ਕੀਤਾ ਗਿਆ ਹੈ ਅਤੇ ਪੰਜਾਬ ਦੀਆਂ ਪਾਠ-ਪੁਸਤਕਾਂ ਵਿੱਚ ਰੱਖਿਆ ਗਿਆ ਹੈ, ਇਸ ਲਈ ਅਸੀਂ ਹਥਲੇ ਲੇਖ ਵਿੱਚ ਇਹਨੂੰ ਸ਼ਾਮਲ ਕਰ ਕੇ ੫੭ ਚਿੰਨ੍ਹਾਂ ਦੀ ਗੱਲ ਕਰ ਰਹੇ ਹਾਂ।

ਉੱਪਰ ਅਸੀਂ, ਮੁੱਖ ਤੌਰ ਉੱਤੇ, ਪੈਂਤੀ-ਅੱਖਰੀ ਦੀ ਵਿਗਿਆਨਿਕ ਤੇ ਵਿਲੱਖਣ ਤਰਤੀਬ ਅਤੇ ਪੰਜਾਬੀ ਦੇ ਧੁਨੀ-

ਸੰਸਾਰ ਦੀ ਵਿਲੱਖਣਤਾ ਦੀ ਚਰਚਾ ਕੀਤੀ ਹੈ। ਦਸ ਸਵਰਾਂ ਸਮੇਤ, ਹੁਣ ਤੱਕ ਅਸੀਂ ੫੧ ਚਿੰਨ੍ਹਾਂ ਦੀ ਗੱਲ ਕਰ ਚੁੱਕੇ ਹਾਂ। ਇਹਨਾਂ ਤੋਂ ਇਲਾਵਾ, ਗੁਰਮੁਖੀ ਕੋਲ ਛੇ (੬) ਚਿੰਨ੍ਹ ਹੋਰ ਹਨ ਜਿਨ੍ਹਾਂ ਬਿਨਾਂ ਪੰਜਾਬੀ ਧੁਨੀ-ਸੰਸਾਰ ਮੁਕੰਮਲ ਨਹੀਂ ਹੁੰਦਾ। ਉਹ ਚਿੰਨ੍ਹ ਹਨ ਪੈਂਤੀ ਵਿੱਚੋਂ ਹੀ ਲਏ ਗਏ ਤਿੰਨ ਦੁੱਤ ਅੱਖਰ- ਹ, ਰ ਤੇ ਵ- ਅਤੇ ਤਿੰਨ ਲਗਾਖਰ- ਟਿੱਪੀ ( ੰ), ਬਿੰਦੀ ( ਂ) ਅਤੇ ਅਧਕ ( ੱ)। ਹ, ਰ ਤੇ ਵ ਥੋੜ੍ਹਾ-ਥੋੜ੍ਹਾ ਰੂਪ ਬਦਲ ਕੇ, ਛੋਟੇ ਹੋ ਕੇ ਦੂਜੇ ਅੱਖਰਾਂ ਦੇ ਪੈਰੀਂ ਲੱਗਦੇ ਹਨ ਅਤੇ ਵੱਖਰੀਆਂ ਧੁਨੀਆਂ ਪੈਦਾ ਕਰਦੇ ਹਨ, ਜਿਵੇਂ- 'ਹੜ' ਵਿੱਚ ੜਾੜਾ ਦੇ ਪੈਰੀਂ ਹ, 'ਪ੍ਰਸ਼ਨ' ਵਿੱਚ ਪੱਪੇ ਦੇ ਪੈਰੀਂ ਰ ਅਤੇ 'ਸਵਰ' ਵਿੱਚ ਸੱਸੇ ਦੇ ਪੈਰੀਂ ਵ (ਫੌਂਟ ਦੀ ਮਜਬੂਰੀ ਕਰਕੇ ਪੈਰੀਂ ਵ ਨਹੀਂ ਲਾਇਆ ਜਾ ਸਕਿਆ)।

ਟਿੱਪੀ, ਬਿੰਦੀ ਅਤੇ ਅਧਕ ਲਗਾਖਰ ਹਨ। ਬਿੰਦੀ ਤੇ ਟਿੱਪੀ ਦਾ ਕਾਰਜ ਲਗਾਂ ਤੇ ਅੱਖਰਾਂ ਨਾਲ ਲੱਗ ਕੇ ਨਾਸਕੀ ਧੁਨੀਆਂ ਪੈਦਾ ਕਰਨਾ ਹੈ। ਅਧਕ ਕਿਸੇ ਅੱਖਰ ਉੱਤੇ ਦਬਾਅ ਪਾ ਕੇ ਉਹਦੀ ਧੁਨੀ ਨੂੰ ਵਧਾਉਂਦਾ ਹੈ।

ਇਹਨਾਂ ਤਿੰਨਾਂ ਚਿੰਨ੍ਹਾਂ ਨੂੰ 'ਲਗਾਖਰ' ਕਿਉਂ ਕਿਹਾ ਗਿਆ ਹੈ? ਇਸ ਲਈ ਕਿ ਸ਼ਬਦ-ਰਚਨਾ ਵੇਲੇ ਜਿੰਨਾ ਚਿਰ ਕੋਈ ਅੱਖਰ ਤੇ ਲਗ ਇਕੱਠੇ ਨਹੀਂ ਹੁੰਦੇ, ਓਨਾ ਚਿਰ ਟਿੱਪੀ, ਬਿੰਦੀ ਅਤੇ ਅਧਕ ਦੀ ਵਰਤੋਂ ਨਹੀਂ ਹੁੰਦੀ। ਕਿਉਂਕਿ ਇਹ ਲਗਾਂ ਤੇ ਅੱਖਰਾਂ ਤੋਂ ਬਾਅਦ ਵਰਤੇ ਜਾਂਦੇ ਹਨ, ਇਸੇ ਲਈ ਇਹਨਾਂ ਨੂੰ ਲਗ-ਅੱਖਰ (ਲਗਾਖਰ) ਕਿਹਾ ਗਿਆ ਹੈ।

ਇਹਨਾਂ ਲਗਾਖਰਾਂ ਦੀ ਸ਼ਬਦਾਂ ਵਿੱਚ ਤਰਕਪੂਰਨ ਵਰਤੋਂ ਨੂੰ ਜਦੋਂ ਅਸੀਂ ਗਹੁ ਨਾਲ ਦੇਖਦੇ ਹਾਂ ਤਾਂ ਇਹ ਸੋਚ ਕੇ ਰਸ਼ਕ ਆਉਂਦਾ ਹੈ ਕਿ ਸਾਡੇ ਪੁਰਖੇ ਕਿੰਨੇ ਸੂਝਵਾਨ ਸਨ ! ਭਾਸ਼ਾ-ਵਿਗਿਆਨ ਦਾ ਜ਼ੋਰਦਾਰ ਸਮਾਂ ਸਾਡੇ ਸਮਿਆਂ ਵਿੱਚ ਆਇਆ ਹੈ ਪਰ ਅਸਲੀ ਭਾਸ਼ਾ-ਵਿਗਿਆਨੀ ਉਹ ਸਨ ਜਿਹੜੇ ਸਿਫ਼ਰ ਤੋਂ ਸ਼ੁਰੂ ਹੋਏ ਤੇ ਸਾਡੇ ਲਈ ਵੱਡੇ-ਵੱਡੇ ਪੂਰਨੇ ਪਾ ਗਏ।

ਪਹਿਲਾਂ ਅਧਕ ਦੀ ਵਰਤੋਂ ਨੂੰ ਹੀ ਲਈਏ। ਇਹ ਕਿਸੇ ਸ਼ਬਦ ਵਿੱਚ ਜਿਹੜੇ ਅੱਖਰ ਦਾ ਦਬਾਅ ਵਧਾਉਣਾ ਹੋਵੇ, ਉਹਦੇ ਉੱਤੇ ਨਹੀਂ ਲੱਗਦਾ, ਉਸਤੋਂ ਪਹਿਲੇ ਅੱਖਰ ਉੱਤੇ ਲੱਗਦਾ ਹੈ। ਜਿਵੇਂ, ਸ਼ਬਦ 'ਪੱਕਾ' ਵਿੱਚ ਦਬਾਅ ਤਾਂ ਕੱਕੇ ਉੱਤੇ ਪੈਂਦਾ ਹੈ ਪਰ ਅਧਕ ਪੱਪੇ ਉੱਤੇ ਪਾਇਆ ਗਿਆ ਹੈ। ਇੰਝ ਕਿਉਂ ਹੈ? ਇਸ ਲਈ ਕਿ ਪੜ੍ਹਦਿਆਂ ਪੱਪੇ ਉੱਤੇ ਪਏ ਅਧਕ ( ੱ) ਨੂੰ ਦੇਖਣਸਾਰ ਪਾਠਕ ਸਚੇਤ ਹੋ ਜਾਵੇ ਕਿ ਅੱਗੇ ਆਉਣ ਵਾਲੇ ਅੱਖਰ ਉੱਤੇ ਦਬਾਅ ਵਧਣਾ ਹੈ। ਇਹ ਕਮਾਲ ਹੀ ਤਾਂ ਹੈ ਕਿ ਅਸੀਂ ਸੰਸਕ੍ਰਿਤੇਹਿੰਦੀ ਵਿੱਚ ਪ੍ਰਚਲਿਤ ਅੱਧੇ ਅੱਖਰਾਂ ਦੇ ਚੱਕਰ ਵਿੱਚ ਨਹੀਂ ਪਏ। ਜੇ ਪੈ ਜਾਂਦੇ ਤਾਂ ਅੱਧੇ ਅੱਖਰਾਂ ਦਾ ਢੇਰ ਲੱਗ ਜਾਣਾ ਸੀ। ਪਰ ਅਧਕ ਇੱਕੋ ਹੈ ਜਿਹੜਾ ਲੋੜ ਅਨੁਸਾਰ ਹਰ ਥਾਂ ਵਰਤਿਆ ਜਾ ਸਕਦਾ ਹੈ।

ਟਿੱਪੀ ( ੰ) ਅਤੇ ਬਿੰਦੀ ( ਂ) ਦੇ ਪ੍ਰਸੰਗ ਵਿੱਚ ਸੁਆਲ ਉੱਠ ਸਕਦਾ ਹੈ ਕਿ ਜਦੋਂ ਇਹਨਾਂ ਦੋਵਾਂ ਦਾ ਕਾਰਜ ਨਾਸਕੀ ਧੁਨੀ ਪੈਦਾ ਕਰਨਾ ਹੈ ਤਾਂ ਫੇਰ ਚਿੰਨ੍ਹ ਵੱਖ-ਵੱਖ ਕਿਉਂ ਬਣਾਏ ਗਏ ਹਨ?

ਅੱਜ-ਕੱਲ੍ਹ ਵਿਆਕਰਨ ਲਿਖਣ ਵਾਲੇ ਵਿਦਵਾਨ ਅਤੇ ਉਹਦੇ ਆਧਾਰ ਉੱਤੇ ਪੜ੍ਹਾਉਣ ਵਾਲੇ ਅਧਿਆਪਕ ਕਹਿੰਦੇ ਹਨ ਕਿ ਮੁਕਤਾ, ਸਿਹਾਰੀ, ਔਂਕੜ ਅਤੇ ਦੁਲੈਂਕੜ (ਚਾਰ ਲਗਾਂ) ਨਾਲ ਟਿੱਪੀ ਲਾਈ ਜਾਂਦੀ ਹੈ ਤੇ ਬਾਕੀ ਛੇ ਲਗਾਂ- ਕੰਨਾ, ਬਿਹਾਰੀ, ਲਾਂਵਾਂ, ਦੁਲਾਂਵਾਂ, ਹੋੜਾ ਤੇ ਕਨੌੜਾ ਨਾਲ ਬਿੰਦੀ ਲੱਗਦੀ ਹੈ। ਨਾਲ ਇਹ ਵੀ ਕਿਹਾ ਜਾਂਦਾ ਹੈ ਕਿ ਜਿੱਥੇ ਔਂਕੜ ਜਾਂ ਦੁਲੈਂਕੜ ਊੜੇ ਨੂੰ ਲੱਗਿਆ ਹੋਵੇ ਓਥੇ ਟਿੱਪੀ ਦੀ ਥਾਂ ਬਿੰਦੀ ਲਾਓ। ਇਹ ਕਿਹੋ ਜਿਹਾ ਨਿਯਮ ਹੈ ਕਿ ਪਹਿਲਾਂ ਕਿਹਾ ਜਾਵੇ ਕਿ ਔਂਕੜ ਤੇ ਦੁਲੈਂਕੜ ਨਾਲ ਟਿੱਪੀ ਲਾਓ ਪਰ ਜੇ ਔਂਕੜ ਤੇ ਦੁਲੈਂਕੜ ਊੜੇ ਨੂੰ ਲੱਗੇ ਹੋਣ ਤਾਂ ਟਿੱਪੀ ਨਾ ਲਾਓ ! ਇੰਝ ਕਿਉਂ? ਇਸ 'ਕਿਉਂ' ਦਾ ਉੱਤਰ ਨਹੀਂ ਦਿੱਤਾ ਜਾਂਦਾ। ਇਹ ਸਿਖਾਂਦਰੂਆਂ ਨੂੰ ਭੰਬਲਭੂਸੇ ਵਿੱਚ ਪਾਉਣ ਵਾਲੀ ਗੱਲ ਹੈ। ਇਸ ਭੰਬਲਭੂਸੇ ਵਿੱਚੋਂ ਨਿਕਲਣੇਕੱਢਣ ਲਈ ਅਤੇ ਚਾਰ ਤੇ ਛੇ ਲਗਾਂ ਦੀ ਗਿਣਤੀ-ਮਿਣਤੀ ਦੇ ਚੱਕਰਾਂ ਤੋਂ ਬਚਣ ਲਈ ਇੱਕੋ ਸਿੱਧਾ ਤੇ ਸੌਖਾ ਨੇਮ ਚੇਤੇ ਰੱਖਣਾ ਚਾਹੀਦਾ ਹੈ ਕਿ ਨਾਸਕੀ ਧੁਨੀ ਪੈਦਾ ਕਰਨ ਲਈ, ਜੇ ਅੱਖਰ ਦੇ ਉੱਤੇ, ਸੱਜੇ ਹੱਥ ਥਾਂ ਖ਼ਾਲੀ ਹੋਵੇ ਤਾਂ ਟਿੱਪੀ ਲਾਓ, ਨਹੀਂ ਤਾਂ ਬਿੰਦੀ। ਇਸ ਨੇਮ ਅਧੀਨ ਊੜਾ ਆਪਣੇ-ਆਪ ਆ ਜਾਂਦਾ ਹੈ, ਭਾਵੇਂ ਉਹਨੂੰ ਔਂਕੜ ਲੱਗਿਆ ਹੋਵੇ, ਭਾਵੇਂ ਦੁਲੈਂਕੜ ਤੇ ਭਾਵੇਂ ਹੋੜਾ ਲੱਗਿਆ ਹੋਵੇ। ਇਸ ਨੇਮ ਵਿੱਚ ਕੇਵਲ ਇੱਕੋ ਛੋਟ ਦੀ ਲੋੜ ਪੈਂਦੀ ਹੈ। ਉਹ ਇਹ ਕਿ ਕੰਨੇ ਨਾਲ, ਜਿਵੇਂ- ਕਾਂ, ਗਾਂ, ਮਾਂ ਵਿੱਚ, ਭਾਵੇਂ ਉੱਪਰ ਸੱਜੇ ਹੱਥ ਥਾਂ ਖ਼ਾਲੀ ਹੁੰਦੀ ਹੈ, ਟਿੱਪੀ ਦੀ ਥਾਂ ਬਿੰਦੀ ਲੱਗੇਗੀ। ਇਸ ਛੋਟ ਪਿੱਛੇ ਤਰਕ ਇਹ ਹੈ ਕਿ ਜੇ ਕੰਨੇ ਨਾਲ ਟਿੱਪੀ ਲਾਈ ਜਾਵੇ ਤਾਂ ਬਿਹਾਰੀ (ੀ) ਦਾ ਭੁਲੇਖਾ ਪੈ ਸਕਦਾ ਹੈ ਅਤੇ ਕਾਂ ਦਾ ਕਾੰ, ਗਾਂ ਦਾ ਗਾੰ ਅਤੇ ਮਾਂ ਦਾ ਮਾੰ, ਭਾਵ, ਸ਼ਬਦ ਕੀ, ਗੀ ਤੇ ਮੀ ਬਣ ਸਕਦੇ ਹਨ। ਇਹ ਗ਼ਲਤੀ ਹੱਥ-ਲਿਖਤ ਵਿੱਚ ਹੋਣੀ ਵਧੇਰੇ ਸੰਭਵ ਹੈ ਕਿਉਂਕਿ ਕੁਝ ਲੋਕਾਂ ਨੂੰ ਲੰਮਾ ਕੰਨਾ ਪਾਉਣ ਦੀ ਆਦਤ ਹੁੰਦੀ ਹੈ।

ਇਹ ਸੋਚਿਆ ਵੀ ਨਹੀਂ ਜਾ ਸਕਦਾ ਕਿ ਜਿਹੜੇ ਸਾਡੇ ਪੂਰਵਜਾਂ ਨੇ, ਗੁਰੂਆਂ ਨੇ, ਵਿਦਵਾਨਾਂ ਨੇ, ਭਾਸ਼ਾ ਸ਼ਾਸਤਰੀਆਂ ਅਤੇ ਸਿੱਖਿਆ-ਸ਼ਾਸਤਰੀਆਂ ਨੇ ਸਾਡੀ ਲਿਪੀ ਨੂੰ ਏਨੀ

ਵਧੀਆ ਦਿੱਖ ਪ੍ਰਦਾਨ ਕੀਤੀ ਹੋਵੇ, ਏਨੀ ਸੋਹਣੀ ਤੇ ਵਿਗਿਆਨਿਕ ਤਰਤੀਬ ਦਿੱਤੀ ਹੋਵੇ ਅਤੇ, ਇਸ ਤਰ੍ਹਾਂ, ਇਹਨੂੰ ਪੂਰਨਤਾ ਦੀ ਹੱਦ ਤੱਕ ਪੁਚਾ ਦਿੱਤਾ ਹੋਵੇ, ਉਹ ਟਿੱਪੀ ਬਿੰਦੀ ਪਾਉਣ ਵੇਲੇ ਲਗਾਂ ਦੀ ਫ਼ਜ਼ੂਲ ਤੇ ਬੇਨੇਮੀ ਗਿਣਤੀ-ਮਿਣਤੀ ਵਿੱਚ ਪੈ ਗਏ ਹੋਣਗੇ ! ਇਸ ਗਿਣਤੀ-ਮਿਣਤੀ ਵਿੱਚ ਕੋਈ ਵਿਗਿਆਨਿਕ ਜਾਂ ਤਰਕਪੂਰਨ ਪਹੁੰਚ ਕੰਮ ਕਰਦੀ ਨਹੀਂ ਦਿਸਦੀ। ਨਿਸਚੇ ਹੀ, ਉਹਨਾਂ ਦੇ ਦਿਮਾਗ਼ ਵਿੱਚ ਇਹ ਨੇਮ ਹੋਵੇਗਾ ਕਿ ਜੇ ਅੱਖਰ ਦੇ ਉੱਤੇ ਸੱਜੇ ਹੱਥ ਥਾਂ ਖ਼ਾਲੀ ਹੋਵੇ ਤਾਂ---।

ਕਹਿੰਦੇ ਹਨ, ਪੰਜਾਂ ਵਿੱਚ ਪਰਮੇਸ਼ਰ ਹੁੰਦਾ ਹੈ। ਸਾਡੀ ਪੈਂਤੀ ਵਿੱਚ ਥਾਂ-ਥਾਂ ਪਰਮੇਸ਼ਰ ਹੈ। ਹਰੇਕ ਅੱਖਰ-ਵਰਗ (ਪੰਕਤੀ) ਵਿੱਚ ਪੰਜ-ਪੰਜ ਅੱਖਰ ਹਨ। ਇਹਨਾਂ ਵਰਗਾਂ ਦੇ ਅੱਖਰਾਂ ਦੇ ਲੱਛਣਾਂ ਅਤੇ ਸਥਿਤੀਆਂ ਵਿੱਚ ਸਮਾਨਤਾ ਹੈ, ਜਿਵੇਂ ਪਹਿਲੀ ਪੰਕਤੀ ਅਤੇ ਸੱਤਵੀਂ-ਅੱਠਵੀਂ ਨੂੰ ਛੱਡ ਕੇ ਵਿਚਕਾਰਲੀਆਂ ਪੰਜਾਂ ਪੰਕਤੀਆਂ ਵਿੱਚ ਨਾਸਕੀ ਧੁਨੀ ਵਾਲੇ ਪੰਜਾਂ ਅੱਖਰਾਂ ਦਾ ਪੰਜਵੇਂ-ਪੰਜਵੇਂ ਸਥਾਨ ਉੱਤੇ ਪਿਆਂ ਹੋਣਾ, ਧੁਨੀ-ਪਰਿਵਰਤਕ ਘ, ਝ, ਢ, ਧ ਅਤੇ ਭ, ਪੰਜਾਂ ਦਾ ਚੌਥੇ ਚੌਥੇ ਸਥਾਨ ਉੱਤੇ ਹੋਣਾ ਅਤੇ ਇਹਨਾਂ ਦਾ ਆਪਣੀ-ਆਪਣੀ ਪੰਕਤੀ ਦੇ ਕਦੇ ਪਹਿਲੇ ਅੱਖਰ ਵਾਲੀ ਅਵਾਜ਼ ਕੱਢਣਾ, ਕਦੇ ਤੀਜੇ ਅੱਖਰ ਵਾਲੀ। ਦਸ ਸਵਰ ਵੀ ਇੱਕ ਤਰ੍ਹਾਂ ਨਾਲ ਪੰਜ ਜੋੜਿਆਂ ਵਿੱਚ ਰੱਖੇ ਹੋਏ ਹਨ, ਜਿਵੇਂ-ਅ ਆ, ਇ ਈ, ਉ ਊ, ਆਦਿ। ਪੈਂਤੀ ਵਿੱਚੋਂ ਪੰਜ ਹੀ ਅੱਖਰ ਚੁਣ ਕੇ ਤੇ ਪੈਰੀਂ ਬਿੰਦੀਆਂ ਲਾ ਕੇ ਨਵੀਆਂ ਧੁਨੀਆਂ ਦੇ ਪ੍ਰਤੀਕ ਬਣਾਏ ਗਏ ਹਨ। ਇਸ ਨਵੀਨ ਵਰਗ ਵਿੱਚ ਤਾਲ਼ਵੀ ਧੁਨੀ_ ਲੱਲੇ ਪੈਰ ਬਿੰਦੀ ਲ਼_ ਨੂੰ ਜਤਨ ਕਰਨ ਦੇ ਬਾਵਜੂਦ ਪੰਕਤੀ ਦੇ ਛੇਵੇਂ ਅੱਖਰ ਵਜੋਂ ਪ੍ਰਚਲਿਤ ਨਹੀਂ ਕੀਤਾ ਜਾ ਸਕਿਆ। ਵਧ ਰਹੇ ਹਿੰਦੀ ਦੇ ਅਤੇ ਹੋਰਨਾਂ ਭਾਸ਼ਾਵਾਂ ਦੇ ਪ੍ਰਭਾਵ ਸਦਕਾ ਇਹਦੇ ਪ੍ਰਚਲਨ ਦੀ ਗੁੰਜਾਇਸ਼ ਹੋਰ ਵੀ ਘੱਟ ਦਿਖਾਈ ਦਿੰਦੀ ਹੈ। ਪਹਿਲੀ ਪੰਕਤੀ ਵਿੱਚ ਸਵਰ-ਅੱਖਰ ਅਤੇ ਸਵਰਾਂ ਵਰਗੇ ਪੰਜ ਅੱਖਰ ਜੜੇ ਹੋਏ ਹਨ। ਅੰਤਲੀ ਪੰਕਤੀ ਵਿੱਚ ਪੰਜ ਉਹ ਅੱਖਰ ਹਨ ਜਿਨ੍ਹਾਂ ਦੇ ਧੁਨੀਆਂ ਦੇ ਪੱਖੋਂ ਰੰਗ-ਢੰਗ ਵੱਖੋ-ਵੱਖਰੇ ਹਨ।

ਇਸ ਤਰ੍ਹਾਂ, ਗੁਰਮੁਖੀ ਲਿਪੀ ਦੀ ਤਰਤੀਬ, ਇਹਦਾ ਧੁਨੀ-ਪ੍ਰਬੰਧ, ਇਹਦੀ ਕਾਰਜ-ਸ਼ੈਲੀ ਅਤੇ ਕੇਵਲ ਪੰਜਾਬੀ ਬੋਲੀ ਦੀਆਂ ਹੀ ਨਹੀਂ, ਹੋਰਨਾਂ ਬੋਲੀਆਂ ਦੀਆਂ ਧੁਨੀਆਂ ਨੂੰ ਵੀ ਪ੍ਰਗਟ ਕਰ ਸਕਣ ਦੀ ਇਹਦੀ ਸਮਰੱਥਾ ਦੇਖ ਕੇ ਇਹਦੇ ਉੱਤੇ ਕੀਹਨੂੰ ਮਾਣ ਨਹੀਂ ਹੋਵੇਗਾ !

ਸੰਪਰਕ: ਘਰ: 011-25194065
ਮੋ.: 9811655834



# .ਗ਼ਜ਼ਲਾਂ

- ਡਾ. ਹਰਨੇਕ ਸਿੰਘ ਕੋਮਲ

(1)

ਬਹੁਤ ਧੀਮੇ ਬੋਲ ਨੇ ਤੇ ਬਹੁਤ ਮੱਠੀ ਤੋਰ ਹੈ।
ਸ਼ਾਮ ਵੇਲੇ ਸ਼ਖ਼ਸ ਕਿੰਨਾਂ ਹੋ ਗਿਆ ਕਮਜ਼ੋਰ ਹੈ।

ਲਹਿਲਹਾਉਂਦੇ ਰੁੱਖ ਦੇ ਹੁਣ, ਪੱਤ ਪੀਲੇ ਹੋ ਗਏ,
ਕੱਲ੍ਹ ਮੌਸਮ ਹੋਰ ਸੀ ਤੇ ਅੱਜ ਮੌਸਮ ਹੋਰ ਹੈ।

ਆਦਮੀ ਦੇ ਰੁਤਬਿਆਂ ਨੂੰ ਹੁਣ ਸਲਾਮਾਂ ਹੁਦੀਆਂ,
ਕੌਣ ਏਥੇ ਪਰਖਦਾ ਹੈ ਸਾਧ ਹੈ ਜਾਂ ਚੋਰ ਹੈ।

ਬਾਗ਼ ਦੀਆਂ ਰੌਣਕਾਂ ਨੂੰ ਨਜ਼ਰ ਕੋਈ ਖਾ ਗਈ,
ਬਾਗ਼ ਦੇ ਵਿੱਚ ਦੇਖਿਆ ਨਾ ਨੱਚਦਾ ਹੁਣ ਮੋਰ ਹੈ।

ਯਾਦ ਆਵੇ ਨੂਰਪੁਰੀ, ਗੋਰੀ ਦੀਆਂ ਝਾਂਜਰਾਂ,
ਪਾਸ ਸਾਡੇ ਰਹਿ ਗਿਆ ਹੁਣ ਬਹੁਤ ਤਿੱਖਾ ਸ਼ੋਰ ਹੈ।

ਧਰਤ ਉੱਤੇ ਤਪਸ਼ ਬਾਕੀ ਅਜੇ ਵੀ ਹੈ ਰਹਿ ਗਈ,
ਖ਼ੂਬ ਸਾਵਣ ਬਰਸਦਾ ਹੈ ਬਾਰਿਸ਼ਾਂ ਦਾ ਜ਼ੋਰ ਹੈ।

(2)

ਜ਼ਿੰਦਗੀ ਦੇ ਰੰਗ ਸਾਰੇ ਭਰ ਗਿਆ।
ਜ਼ਿੰਦਗੀ ਦੀ ਗ਼ਜ਼ਲ ਪੂਰੀ ਕਰ ਗਿਆ।

ਇਹ ਸਮੁੰਦਰ ਇਲਮ ਦਾ ਹੈ ਦੋਸਤੋ,
ਸ਼ਖ਼ਸ ਜੋ ਵੀ ਡੁੱਬਿਆ ਹੈ, ਤਰ ਗਿਆ।

ਆਦਮੀ ਉਹ 'ਨ੍ਹੇਰਿਆਂ ਦਾ ਦਾਸ ਹੈ,
ਜੁਗਨੂਆਂ ਨੂੰ ਦੇਖ ਕੇ ਹੈ ਡਰ ਗਿਆ।

ਫ਼ਸਲ 'ਤੇ ਸੀ ਨਦਰ ਕੀਤੀ ਮਿਹਰ ਦੀ,
ਫ਼ਸਲ ਨੂੰ ਹੈ ਫੇਰ ਕੋਈ ਚਰ ਗਿਆ।

ਪਿੰਜਰੇ 'ਚੋਂ ਨਿਕਲ ਪੰਛੀ ਉੱਡ ਗਿਆ,
ਬਹੁਤ ਖ਼ੁਸ਼ ਹੈ, ਆਪਣੇ ਉਹ ਘਰ ਗਿਆ।

ਰੌਸ਼ਨੀ ਦੀ ਬਾਤ ਪਾਈ ਉਮਰ ਭਰ,
ਜ਼ਿੰਦਗੀ ਦੇ ਨਕਸ਼ ਰੌਸ਼ਨ ਕਰ ਗਿਆ।

# ਸਤਿਗੁਰੂ ਰਾਮ ਸਿੰਘ ਜੀ ਦਾ ਮੁਕਤਸਰ ਦਾ ਦੌਰਾ



*-ਦੇਵਿੰਦਰ ਸਿੰਘ ਗਿੱਲ ਜੀਆ ਨੱਥਾ*

ਸਤਿਗੁਰੂ ਰਾਮ ਸਿੰਘ ਜੀ ਸਿੱਖ ਇਤਿਹਾਸ ਵਿਚ ਪਹਿਲੇ ਮਹਾਂਪੁਰਸ਼ ਹਨ ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਸਰਦਾਰੀ ਹੇਠ ਖ਼ਾਲਸਾ ਰਾਜ ਨੂੰ ਉਸਰਦੇ ਅਤੇ ਫਿਰ ਪਤਣ ਅਰਥਾਤ ਰਸਾਤਲ ਵੱਲ ਜਾਂਦਿਆਂ ਆਪਣੀਆਂ ਅੱਖਾਂ ਨਾਲ ਦੇਖਿਆ ਸੀ। ਸਿਰਫ਼ ਦੇਖਿਆ ਹੀ ਨਹੀਂ, ਸਗੋਂ ਖਾਲਸਾ ਰਾਜ ਦੀਆਂ ਫ਼ੌਜਾਂ ਵਿਚ ਸੈਨਿਕ ਵਜੋਂ ਭਰਤੀ ਹੋ ਕੇ ਸਿੱਖ ਫੌਜਾਂ ਦੇ ਸਿਪਾਹਸਾਲਾਰਾਂ ਨੂੰ ਅੰਗਰੇਜ਼ ਦੇ ਹੱਥੀਂ ਵਿਕਦੇ ਹੋਇਆਂ, ਖਾਲਸਾ ਰਾਜ ਦੀਆਂ ਫੌਜਾਂ ਨੂੰ ਪਹਿਲੀ ਅੰਗਰੇਜ਼ ਸਿੱਖ ਜੰਗਾਂ ਵਿਚ ਮੁਦਕੀ ਅਤੇ ਸਭਰਾਵਾਂ ਦੇ ਸਥਾਨਾਂ ਤੇ ਜਿੱਤ ਕੇ ਫਿਰ ਹਾਰਦੇ ਵੇਖਿਆ ਸੀ। ਇਹੋ ਕਾਰਨ ਸੀ ਕਿ ਮੁਦਕੀ ਦੀ ਲੜਾਈ ਵਿਚ ਸਤਿਗੁਰੂ ਜੀ ਬੰਦੂਕ ਦਰਿਆ ਵਿਚ ਸੁਟ ਕੇ ਸਤਲੁਜ ਪਾਰ ਕਰਕੇ ਸ੍ਰੀ ਭੈਣੀ ਸਾਹਿਬ ਆ ਗਏ ਸਨ।

ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਖਾਲਸਾ ਰਾਜ ਦੀ ਮੁੜ ਸਲਾਮਤੀ ਲਈ ਸੋਚਣ ਲੱਗੇ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਨੂੰ ਭੁਲ ਗਏ ਸਨ। ਸਿੱਖ ਸਰਦਾਰ ਜਿਨ੍ਹਾਂ ਦੇ ਬਜ਼ੁਰਗ, ਸਿੱਖ ਮਿਸਲਾਂ ਦੇ ਸਮੇਂ ਤੋਂ ਪਹਿਲਾਂ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਜਿਹੇ ਜ਼ਾਲਮ ਧਾੜਵੀਆਂ ਨਾਲ ਲੋਹਾ ਲਿਆ ਕਰਦੇ ਸਨ ਅਤੇ ਉਹਨਾਂ ਦੀਆਂ ਲਾਮਡੋਰੀਆਂ ਵਿਚੋਂ ਨਿਮਾਣੀਆਂ ਤੇ ਨਿਤਾਣੀਆਂ ਕੈਦ ਕੀਤੀਆਂ ਹਿੰਦੂ ਬੀਬੀਆਂ ਨੂੰ ਆਜ਼ਾਦ ਕਰਵਾ ਕੇ ਮੁੜ ਉਹਨਾਂ ਦੇ ਮਾਪਿਆਂ ਕੋਲ ਪਹੁੰਚ ਦਿਆ ਕਰਦੇ ਸਨ। ਹੁਣ ਉਹਨਾਂ ਦੇ ਪੁੱਤਰ ਪੋਤਰੇ ਵਿਲਾਸਤਾ ਵਾਲਾ ਜੀਵਨ ਜੀਊਣ ਵਿਚ ਆਪਣੀ ਸ਼ਾਨ ਸਮਝਣ ਲੱਗ ਪਏ ਸਨ। ਅੰਮ੍ਰਿਤ ਵੇਲੇ ਜਾਗ ਕੇ ਸਣੇ ਕੇਸੀ ਇਸ਼ਨਾਨ ਕਰਕੇ ਗੁਰਦੁਆਰੇ ਜਾਣਾ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਬਾਣੀਆਂ ਦਾ ਪਾਠ ਕਰਨਾ ਉਹ ਭੁਲ ਚੁਕੇ ਸਨ। ਇਸ ਦੇ ਉਲਟ ਉਹ ਸ਼ਰਾਬ ਅਤੇ ਹੋਰ ਨਸ਼ਿਆਂ ਦਾ ਸੇਵਨ ਕਰਨਾ ਅਤੇ ਨਾਚੀਆਂ ਦਾ ਨਾਚ ਮੁਜਰੇ ਦੇਖਣੇ ਨੂੰ ਆਪਣਾ ਧਰਮ ਸਮਝਣ ਲੱਗੇ। ਗੁਰਦੁਆਰਿਆਂ ਅਤੇ ਧਰਮਸ਼ਾਲਾਵਾਂ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਹੋਣੇ ਬੰਦ ਹੋ ਗਏ ਸਨ। ਉਸ ਸਮੇਂ ਦੇ ਧਾਰਮਿਕ, ਸਮਾਜਿਕ ਹਾਲਤ ਦਾ ਦ੍ਰਿਸ਼ ਗਿਆਨੀ ਗਿਆਨ ਸਿੰਘ ਨੇ ਆਪਣੇ ਗਰੰਥ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਭਲੀ ਭਾਂਤ ਬਿਆਨ ਕੀਤਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਆ ਕੇ ਕਾਫੀ ਸੋਚ ਵਿਚਾਰ ਤੋਂ ਬਾਅਦ 1857 ਈਸਵੀਂ ਦੇ ਵਿਸਾਖੀ ਦੇ ਦਿਹਾੜੇ ਸੰਤ ਖਾਲਸਾ ਦੀ ਸਾਜਨਾ ਕੀਤੀ ਅਤੇ ਪੰਜ ਸਿੱਖਾਂ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਦੇ ਕੇ ਸਿੱਖ ਜਗਤ ਵਿਚ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਕਾਇਮ ਕੀਤੀ ਸਿੱਖੀ ਦੀ ਮਰਯਾਦਾ ਨੂੰ ਮੁੜ ਬਹਾਲ ਕੀਤਾ ਅਤੇ ਕਲਜੁਗ ਵਿਚ ਸਤਿਜੁਗ ਵਰਤਾ ਦਿੱਤਾ। ਸਤਿਗੁਰੂ ਜੀ ਨੇ ਧਰਮ ਪ੍ਰਚਾਰ ਦੀ ਲਹਿਰ ਨੂੰ ਪ੍ਰਚੰਡ ਕਰਨ ਲਈ ਪੰਜਾਬ ਵਿਚ ਧਰਮ ਪ੍ਰਚਾਰ ਕਰਨ ਲਈ ਦੌਰੇ ਕਰਨੇ ਸ਼ੁਰੂ ਕੀਤੇ ਅਤੇ ਸੂਬਿਆਂ ਦੀ ਹੋਂਦ ਪ੍ਰਗਟ ਕੀਤੀ। ਉਹਨਾਂ ਦੇ ਪ੍ਰਚਾਰ ਸਦਕਾ ਮੋਨਿਆਂ ਨੇ ਕੇਸ ਰੱਖਣੇ ਸ਼ੁਰੂ ਕਰ ਦਿੱਤੇ ਅਤੇ ਹੁਕਾ-ਤੰਬਾਕੂ ਅਤੇ ਹੋਰ ਨਸ਼ਿਆਂ ਦੇ ਸੇਵਨ ਦਾ ਤਿਆਗ ਕਰ ਦਿੱਤਾ। ਗਿਆਨੀ ਗਿਆਨ ਸਿੰਘ ਆਪਣੇ ਗਰੰਥ ਸ੍ਰੀ ਗੁਰੂ ਪੰਥ ਪ੍ਰਕਾਸ ਵਿਚ ਲਿਖਦੇ ਹਨ:-

> ਪਾਇ ਏਹ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ,
> ਰਾਮ ਮ੍ਰਿਗੇਸ ਉਪਦੇਸ਼ ਦੈਨ ਲਾਗਯੋ।
> ਫੈਲਯੋ ਯਸ ਭਾਰੀ ਸਿੱਖ ਥੀਏ ਤਾਹਿ ਕੇ ਅਪਾਰੀ,
> ਸਿੰਘ ਪੰਥ ਬ੍ਰਿਧਾਨੋ ਨਾਮਰਸ ਪਾਗਯੋ।
> ਹੁਕੇ ਛਡਵਾਏ ਰਖਵਾਏ ਕੇਸ ਮੋਨਯੋ ਕੇ ਸੁਧਾ ਛਕ ਥਾਏ,
> ਸਿੰਘ ਭਾਗ ਜਿਨੇ ਜਾਗਯੋ।
> ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
> ਠੱਗੀ ਤਜ ਥੀਏ ਸੰਤ ਸਤਿਜੁਗ ਆਗਯੋ।

ਗੁਰਦੁਆਰੇ ਜੋ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਤੋਂ ਬਾਅਦ ਵਿਭਚਾਰ ਦਾ ਅੱਡਾ ਬਣ ਗਏ ਸਨ ਅਤੇ ਜਿਥੇ ਦਿਨ ਦਿਹਾੜੇ ਗੁਰਦੁਆਰਿਆਂ ਤੇ ਕਾਬਜ਼ ਪੁਜਾਰੀਆਂ ਵਲੋਂ ਮੱਥਾ ਟੇਕਣ ਗਈਆਂ ਔਰਤਾਂ ਨੂੰ ਬੇਪੱਤ ਕੀਤਾ ਜਾਂਦਾ ਸੀ, ਮੱਸਿਆ

ਅਤੇ ਹੋਰ ਗੁਰਪੁਰਬਾਂ ਤੇ ਇਲਾਕੇ ਦੇ ਬਦਮਾਸ਼ ਗੁਰਦੁਆਰਿਆਂ ਵਿਚ ਆ ਕੇ ਮਨਮਰਜ਼ੀਆਂ ਕਰਿਆ ਕਰਦੇ ਸਨ।

ਉਸ ਸਮੇਂ ਸਾਰੇ ਪੰਜਾਬ ਦੇ ਗੁਰਦੁਆਰਿਆਂ ਦੇ ਦਰਦਨਾਕ ਹਾਲਾਤ ਸਨ, ਉਸ ਸਥਿਤੀ ਦਾ ਸਾਹਮਣਾ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਜਗਤ ਨੂੰ ਕਰਨਾ ਪਿਆ ਸੀ। ਉਹਨਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਬੀੜਾਂ, ਜਿਹਨਾਂ ਦਾ ਪ੍ਰਕਾਸ਼ ਕਰਨਾ ਸਿੱਖ ਭੁਲ ਗਏ ਸਨ, ਆਪਣੇ ਹੱਥੀਂ ਪ੍ਰਕਾਸ਼ ਕੀਤਾ ਅਤੇ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਦੀ ਮਰਯਾਦਾ ਲੋਕਾਈ ਨੂੰ ਦੱਸੀ ਅਤੇ ਫਿਰ ਕਈ ਵਾਰ ਗੁਰਦੁਆਰਿਆਂ ਦੇ ਪੁਜਾਰੀ ਅਤੇ ਬਦਮਾਸ਼ ਲੋਕਾਂ ਨਾਲ ਨਾਮਧਾਰੀ ਜਗਤ ਦੇ ਝਗੜੇ ਹੋ ਜਾਇਆ ਕਰਦੇ ਸਨ। ਸਤਿਗੁਰੂ ਜੀ ਨੇ 1857 ਈਸਵੀਂ ਤੋਂ 1863 ਈਸਵੀਂ ਅਤੇ ਫਿਰ 1866 ਈਸਵੀਂ ਤੋਂ 1871 ਈਸਵੀਂ ਦੇ ਸਮੇਂ ਵਿਚ ਸਾਰੇ ਪੰਜਾਬ ਵਿਚ ਧਰਮ ਪ੍ਰਚਾਰ ਲਈ ਦੌਰੇ ਕੀਤੇ। ਉਹ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਅੰਮ੍ਰਿਤਸਰ, ਸ੍ਰੀ ਮੁਕਤਸਰ ਸਾਹਿਬ ਅਤੇ ਦਮਦਮਾ ਸਾਹਿਬ ਆਦਿਕ ਪ੍ਰਸਿੱਧ ਸਿੱਖਾਂ ਦੇ ਗੁਰਦੁਆਰਿਆਂ ਵਿਚ ਗਏ ਅਤੇ ਕੁਰਾਹੇ ਪਏ ਕਾਬਜ਼ ਪੁਜਾਰੀਆਂ ਅਤੇ ਨਿਹੰਗ ਸਿੰਘਾਂ ਨੂੰ ਗੁਰਮਤਿ ਦੇ ਸਹੀ ਮਾਰਗ ਤੇ ਚੱਲਣ ਦੀ ਪ੍ਰੇਰਨਾ ਕੀਤੀ। ਇਸ ਲੇਖ ਵਿਚ ਮੈਂ ਉਹਨਾਂ ਦੇ ਮੁਕਤਸਰ ਸਾਹਿਬ ਦੇ ਧਰਮ ਪ੍ਰਚਾਰ ਦੇ ਦੌਰੇ ਬਾਰੇ ਜ਼ਿਕਰ ਕਰਾਂਗਾ। ਸਤਿਗੁਰੂ ਜੀ ਸੰਗਤ ਸਮੇਤ 1924 ਬਿਕਰਮੀ ਜਨਵਰੀ 1868 ਈਸਵੀਂ ਨੂੰ ਮਾਘੀ ਦੇ ਪੁਰਬ ਤੇ ਮੁਕਤਸਰ ਗਏ ਸਨ।[1]

ਮੁਕਤਸਰ ਸਾਹਿਬ, ਦਸਮ ਪਾਤਸ਼ਾਹ ਜੀ ਨਾਲ ਸੰਬੰਧਤ ਇਤਿਹਾਸਕ ਅਸਥਾਨ ਹੈ, ਉਥੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਟੁਟੀ ਗੰਢੀ ਸੀ ਭਾਵ ਜੋ ਸ੍ਰੀ ਅਨੰਦਪੁਰ ਸਾਹਿਬ ਤੋਂ ਚਾਲੀ ਸਿੰਘ, ਗੁਰੂ ਜੀ ਨੂੰ ਬੇਦਾਵਾ ਦੇ ਗਏ ਸਨ, ਉਹ ਮੁਕਤਸਰ (ਖਿਦਰਾਣੇ ਦੀ ਢਾਬ) ਤੇ ਆ ਕੇ ਗੁਰੂ ਜੀ ਲਈ ਮਾਈ ਭਾਗੋ ਦੀ ਕਮਾਂਡ ਹੇਠ ਸੂਬਾ ਸਰਹੰਦ ਦੀਆਂ ਫੌਜਾਂ ਨਾਲ ਲੜਦੇ ਹੋਏ ਸ਼ਹੀਦੀਆਂ ਪਾ ਗਏ ਸਨ। ਬਾਅਦ ਵਿਚ 29 ਦਸੰਬਰ 1805 ਈਸਵੀਂ ਨੂੰ ਗੁਰੂ ਜੀ ਦੀ ਯਾਦ ਨੂੰ ਸਦੀਵੀ ਕਾਇਮ ਰੱਖਣ ਲਈ ਨਿਰਮਲੇ ਸੰਤ ਭਾਈ ਲੰਗਰ ਸਿੰਘ ਨੇ ਇਤਿਹਾਸਕ ਨਿਸ਼ਾਨਦੇਹੀ ਕਰਕੇ ਪੰਜ ਗੁਰਦੁਆਰਿਆਂ ਦੀਆਂ ਇਮਾਰਤਾਂ ਤਿਆਰ ਕਰਵਾਈਆਂ ਸਨ।[2]

1868 ਈਸਵੀਂ ਦੇ ਮਾਘੀ ਦੇ ਪੁਰਬ ਤੇ ਨਾਮਧਾਰੀ ਸੰਗਤ ਨਾਲ ਸਤਿਗੁਰੂ ਰਾਮ ਸਿੰਘ ਜੀ ਫਰੀਦਕੋਟ ਪਹੁੰਚੇ ਤਾਂ ਫਰੀਦਕੋਟ ਦੇ ਮਹਾਰਾਜੇ ਨੇ ਨਾਮਧਾਰੀ ਗਤੀ-ਵਿਧੀਆਂ ਜਾਨਣ ਲਈ ਆਪਣਾ ਇਕ ਜਾਸੂਸ ਨਾਮਧਾਰੀ ਸੰਗਤ ਵਿਚ ਸ਼ਾਮਲ ਕਰ ਦਿੱਤਾ। ਉਸ ਜਾਸੂਸ ਨੂੰ ਚੋਰੀ ਕਰਨ ਦੀ ਆਦਤ ਸੀ, ਸੋ ਉਹ ਸਿੱਖਾਂ ਦੀ ਮਾਇਆ ਚੋਰੀ ਕਰਦਾ ਹੋਇਆ ਪਕੜਿਆ ਗਿਆ। ਨਾਮਧਾਰੀ ਸੰਗਤ ਨੇ ਉਸ ਜਾਸੂਸ ਚੋਰ ਨੂੰ ਪਕੜ ਕੇ ਖੂਬ ਕੁੱਟਿਆ ਤੇ ਫਿਰ ਸੰਗਤ ਵਿਚੋਂ ਬਾਹਰ ਕੱਢ ਦਿੱਤਾ।[3]

ਸੰਤ ਸੰਤੋਖ ਸਿੰਘ ਬਾਹੋਵਾਲ ਪੁਸਤਕ "ਸਤਿਗੁਰੂ ਬਿਲਾਸ" ਵਿਚ ਸਤਿਗੁਰਾਂ ਦੇ ਪ੍ਰਚਾਰ ਦੌਰੇ ਬਾਰੇ ਇਸ ਪ੍ਰਕਾਰ ਲਿਖਦੇ ਹਨ:[4]

"ਦਰਸ਼ਨ ਦੇਂਦੇ ਲੋਕਾਂ ਕੋ ਨਿਹਾਲ ਕਰਦੇ ਮੁਕਤਸਰ ਜਾ ਪਹੁੰਚੇ। ਸਿੰਘਾਂ ਨਾਮਧਾਰੀਆਂ ਕੋਂ ਬੜੀ ਖੁਸ਼ੀ ਪ੍ਰਾਪਤ ਹੋਈ ਸਤਿਗੁਰੂ ਜੀ ਕੇ ਐਣੇਂ ਕੀ। ਆਇਕੇ ਦਰਸ਼ਨ ਕਰਨ ਜਾਂ ਦੀਵਾਨ ਲਗਿਆ ਸੂਤਰੀਆਂ ਸਿੰਘਾਂ ਸੂਤਰ ਕੱਢਿਆ। ਸਿੰਘ ਦਰਸ਼ਨ ਕਰਕੇ ਨਿਹਾਲ ਹੋਦੇਂ ਹੈ। ਚੰਗੇ ਚੰਗੇ ਸਰਦਾਰ ਪੁਜਾਰੀਆਂ ਨੇ ਦੇਖ ਕੇ ਆਖਿਆ ਕਿ ਠੀਕ ਇਨ੍ਹਾਂ ਕੀ ਪੱਗ ਲੈਂਹਦੀ ਹੈ। ਏਹ ਜ਼ਰੂਰ ਤਨਖਾਹੀਏ ਹੈਨ। ਅਕਾਲ ਬੁੰਗੇ ਵਾਲਿਆਂ ਨੇ ਲਿਖਾ ਹੈ ਕਿ ਕੂਕੇ ਕਲਾਮ ਪੜ੍ਹਦੇ ਹੈਂ। ਏਨ੍ਹਾਂ ਕੀ ਅਰਦਾਸ ਨਹੀਂ ਕਰਨੀ।"

ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤ ਨੇ ਗੁਰਦੁਆਰਾ ਤੰਬੂ ਸਾਹਿਬ ਜਾ ਕੇ ਰਿਹਾਇਸ਼ ਅਤੇ ਲੰਗਰ ਲਈ ਕੁਝ ਕਮਰੇ ਕਿਰਾਏ ਤੇ ਲੈ ਲਏ। ਠੀਕ ਉਸ ਸਮੇਂ ਡਾ. ਜੋਗਿੰਦਰ ਸਿੰਘ ਅਨੁਸਾਰ, ਕੁਝ ਬਦਮਾਸ਼ ਲੋਕ ਗੰਦੀਆਂ ਬੋਲੀਆਂ ਪਾਉਂਦੇ ਅਤੇ ਗੀਤ ਗਾਉਂਦੇ ਗੁਰਦੁਆਰਾ ਸਾਹਿਬ ਵਿਚ ਆ ਗਏ। ਨਾਮਧਾਰੀਆਂ ਨੇ ਉਹਨਾਂ ਨੂੰ ਪਿਆਰ ਨਾਲ ਸਮਝਾਉਣਾ ਚਾਹਿਆ ਪਰੰਤੂ ਉਹ ਨਾ ਮੰਨੇ ਤਾਂ ਨਾਮਧਾਰੀ ਸੰਗਤ ਨੇ ਉਹਨਾਂ ਬਦਮਾਸ਼ਾਂ ਨੂੰ ਖੂਬ ਕੁੱਟਿਆ ਅਤੇ ਗੁਰਦੁਆਰੇ ਵਿਚੋਂ ਭਜਾ ਦਿੱਤੇ। ਪਰੰਤੂ ਇਤਿਹਾਸਕ ਗੁਰਦੁਆਰੇ ਦੇ ਪੁਜਾਰੀਆਂ ਨੇ ਉਹਨਾਂ ਬਦਮਾਸ਼ਾਂ ਸਿਰਫਿਰਿਆਂ ਦਾ ਸਾਥ ਦਿੱਤਾ ਅਤੇ ਨਾਮਧਾਰੀ ਸੰਗਤ ਨੂੰ ਬੁਰਾ ਭਲਾ ਕਿਹਾ ਕਿ ਤੁਸੀਂ ਤਨਖਾਹੀਏ ਹੋ, ਤੁਹਾਡੀ ਪੱਗ ਗੁਰਦੁਆਰਿਆਂ ਵਿਚ ਜਾਂਦੇ ਹੋ ਤਾਂ ਮਸਤੀ ਵਿਚ ਲਹਿ ਜਾਂਦੀ ਹੈ।

ਸਤਿਗੁਰੂ ਜੀ ਨੂੰ ਪੁਜਾਰੀਆਂ ਨੇ ਨੀਲੀ ਦਸਤਾਰ ਭੇਟ ਕੀਤੀ ਜੋ ਉਹਨਾਂ ਨੇ ਸੀਸ ਤੇ ਸਜਾ ਲਈ। ਪੁਜਾਰੀਆਂ ਨੇ ਕਿਹਾ, ਤੁਸੀਂ ਤਨਖਾਹੀਏ ਹੋ, ਤੁਸੀਂ ਇਤਿਹਾਸਕ ਤਾਲਾਬ ਦੀ ਇਕ ਬਾਹੀ ਪੱਕੀ ਕਰਾਓ ਤੇ ਸਾਨੂੰ ਮਾਇਆ ਦੇਵੋ। ਹੋਰ ਵੀ ਕਈ ਕੁਝ

ਬੋਲਣ ਲੱਗੇ, ਗਰੰਥ "ਸਤਿਗੁਰੂ ਬਿਲਾਸ" ਵਿਚ ਸੰਤ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ:-

"ਸਤਿਗੁਰੂ ਜੀ ਮੱਥਾ ਟੇਕਣ ਚੱਲੇ। ਸ਼ਬਦ ਪੜ੍ਹਦੇ ਗਏ। ਪੈਹਲੇ ਤੰਬੂ ਸਾਹਿਬ ਗਏ। ਜਾਇਕੇ ਬੈਠ ਕੇ ਨਿਹੰਗਾਂ ਨੇ ਮਲੌਨੀ ਕੇ ਬਚਨ ਕੀਤੇ। ਇਕ ਨੀਲੀ ਦਸਤਾਰ ਅੱਗੇ ਭੇਟਾ ਧਰੀ। ਕੈਹਣ ਲੱਗੇ ਜੀ ਧੁਆਡੇ ਮਗਰ ਸਾਰੀ ਸੰਗਤ ਲਗੀ ਹੈ। ਸ੍ਰੀ ਸਤਿਗੁਰੂ ਜੀ ਨੇ ਦਸਤਾਰ ਲੈ ਕੇ ਉਪਰ ਦੀ ਸਜਾ ਲਈ ਅਤੇ ਪੁਜਾਰੀਆਂ ਨੇ ਆਖਿਆ ਕਿ ਹੇਠਾਂ ਹੀ ਖੜੋਵੋ ਜਦ ਤੋੜੀ ਤਨਖਾਹ ਨਹੀਂ ਲਵਾ ਲੈਂਦੇ। ਸ੍ਰੀ ਸਤਿਗੁਰੂ ਜੀ ਝਟ ਹੇਠਾਂ ਉਤਰ ਗਏ। ਜੋੜਿਆਂ ਵਾਲੇ ਥਾਂ ਖੜੇ ਹੋਇ ਗਏ। ਸਿੰਘਾਂ ਨੇ ਗਿਲਾ ਮਨਾਇਆ ਕਿ ਜੋੜਿਆਂ ਵਾਲੇ ਥਾਂ ਕਿਓ ਖੜ ਗਏ ਹੈਂ। ਨਿਹੰਗ ਪੁਜਾਰੀਆਂ ਨੇ ਕਹਿਆ ਕਿ ਤਲਾਇ ਕੀ ਇਕ ਬਾਹੀ ਬਨਵਾਇਦੇ, ਤੈਨੂੰ ਏਹ ਤਨਖਾਹ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਮੈਂ ਤਾਂ ਗਰੀਬ ਤਰਖਾਣ ਹਾਂ। ਇਹ ਜੋ ਸਿੰਘ ਤੁਹਾਨੂੰ ਦਿਖਦੇ ਹੈਂ ਸੋ ਇਨ ਕੋ ਆਏ ਗਏ ਸਿੰਘ ਕੋ ਪ੍ਰਸ਼ਾਦ ਛਕਾਉਣ ਕੀ ਸਮਰੱਥਾ ਹੈ ਜ਼ਿਆਦਾ ਨਹੀਂ ਹੈ। ਮੈਂ ਏਨ੍ਹਾਂ ਕੋ ਕੈਹ ਭੀ ਕੁਝ ਨਹੀਂ ਸਕਦਾ। ਫੇਰ ਕੈਹਣ ਲਗੇ ਧੁਆਨੂੰ 1100 ਰੁਪਯਾ ਤਨਖਾਹ ਹੈ। ਬਚਨ ਕੀਤਾ ਮੈਂ ਤਾਂ ਗਰੀਬ ਕੋ ਦੁਖ ਨਹੀਂ ਦਿੰਦਾ ਹਾਂ। ਫੇਰ ਪੁਜਾਰੀਆਂ ਨੇ ਆਖਿਆ ਅੱਛਾ ਅਕੋਤ੍ਰ ਸੌ ਰੁਪਯਾ ਦੇ। ਬਚਨ ਕੀਤਾ ਕਿਸ ਤਰ੍ਹਾਂ ਦਾ ਰੁਪਯਾ ਤੁਸੀਂ ਮੰਗਦੇ ਹੋ। ਪੁਜਾਰੀਆਂ ਨੇ ਆਖਿਆ ਤਨਖਾਹ ਕਾ। ਗੁਰੂ ਜੀ ਤੇਜੀ ਮੇਂ ਹੋਇ ਕੇ ਬਚਨ ਕੀਤਾ ਤਨਖਾਹਾਂ ਤਾਂ ਚੋਰਾਂ ਯਾਰਾਂ ਨੂੰ ਲਾਈਦੀ ਹੈ। ਜੋ ਨੀਲੀ ਦਸਤਾਰ ਸੀ ਸੋ ਝਟ ਪਟ ਲਾਹ ਕੇ ਲੀਰਾਂ ਕਰ ਦਿੱਤੀ ਅਤੇ ਗੱਜ ਕੇ ਬਚਨ ਕੀਤਾ ਤੁਸੀਂ ਮੈਨੂੰ ਕੀ ਜਾਨਿਆ ਹੈ? ਡੇਢ ਸੈ ਬਰਸ ਹੋਏ ਹਨ ਧੁਆਨੂੰ ਪੂਜਾ ਖਾਂਦਿਆਂ ਨੂੰ ਅਤੇ ਧੁਆਡੇ ਤੋ ਤਲਾਅ ਭੀ ਨਹੀਂ ਬਣਿਆ?"

ਉਪਰੋਕਤ ਲਿਖਤ ਪੁਜਾਰੀਆਂ ਦੀ ਇਖਲਾਕ ਹੀਣਤਾ ਅਤੇ ਆਚਰਣਹੀਣਤਾ ਨੂੰ ਪ੍ਰਗਟ ਕਰਦੀ ਹੈ ਜੋ ਸਤਿਗੁਰੂ ਜੀ ਦਾ ਜਲੌਅ ਦੇਖ ਕੇ ਸਤਿਗੁਰਾਂ ਤੋਂ ਮੰਗਤਿਆਂ ਵਾਂਗ ਗਿਆਰਾਂ ਸੌ ਰੁਪਏ ਤਨਖਾਹ ਵਜੋਂ ਮੰਗਦੇ ਹਨ। ਜੋ ਨਾਂਹ ਮਿਲਣ ਕਾਰਨ ਇਕ ਸੌ ਇਕ ਰੁਪਏ ਤੱਕ ਆ ਜਾਂਦੇ ਹਨ ਅਤੇ ਉਹ ਸਮਝਦੇ ਹਨ ਕਿ ਜੋ ਕੁਝ ਵੀ ਸਤਿਗੁਰਾਂ ਤੋਂ ਮਿਲੇ, ਉਹੋ ਹੀ ਠੀਕ ਹੈ। ਗੁਰਦੁਆਰਿਆਂ ਤੇ ਕਾਬਜ਼ ਪੁਜਾਰੀਆਂ ਦੇ ਲਾਲਚ ਅਤੇ ਆਚਰਣਹੀਣਤਾ ਦੀ ਇਹ ਇਕ ਉਦਾਹਰਣ ਹੈ। ਸਤਿਗੁਰੂ ਜੀ ਨੇ ਪੁਜਾਰੀਆਂ ਵਲੋਂ ਭੇਟਾ ਕੀਤੀ ਗਈ ਨੀਲੀ ਦਸਤਾਰ ਲੀਰੋ ਲੀਰ ਕਰ ਦਿੱਤੀ ਅਤੇ ਆਪ ਨਾਲ ਲਿਆਂਦੀ ਕੜਾਹ ਪ੍ਰਸਾਦ ਦੀ ਦੇਗ ਅਰਦਾਸ ਕਰਕੇ ਸਾਧ ਸੰਗਤ ਵਿਚ ਵਰਤਾ ਦਿੱਤੀ।

ਸਤਿਗੁਰੂ ਰਾਮ ਸਿੰਘ ਜੀ ਵਲੋਂ ਸਿੱਖ ਜਗਤ ਨੂੰ ਬਖਸ਼ੀ ਰਹਿਤ ਮਰਯਾਦਾ ਦੇਖ ਕੇ ਹਾਜ਼ਰ ਸੰਗਤਾਂ ਬਹੁਤ ਪ੍ਰਭਾਵਤ ਹੋਈਆਂ ਅਤੇ ਬਹੁਤ ਸਾਰੇ ਸਿੱਖ, ਸਤਿਗੁਰਾਂ ਤੋਂ ਨਾਮ ਦੀ ਦਾਤ ਪ੍ਰਾਪਤ ਕਰਕੇ ਨਾਮਧਾਰੀ ਸਿੱਖ ਬਣ ਗਏ। ਅਨੇਕ ਮਾਈਆਂ, ਬੀਬੀਆਂ ਨੇ ਪੰਜ ਕਕਾਰ ਦੀ ਰਹਿਤ ਨੂੰ ਧਾਰਨ ਕੀਤਾ ਅਤੇ ਨਾਮ ਦੀ ਦਾਤ ਪ੍ਰਾਪਤ ਕਰਕੇ ਆਪਣਾ ਜਨਮ ਸਫਲਾ ਕੀਤਾ ਅਤੇ ਸੋਨੇ ਦੇ ਗਹਿਣੇ ਲਾਹ ਸੁਟੇ। ਡਾ. ਜਸਵੰਤ ਸਿੰਘ ਜਸ ਅਨੁਸਾਰ ਉਸ ਪੁਰਬ ਤੇ ਜੋ ਮਾਈਆਂ ਬੀਬੀਆਂ ਨੇ ਗਹਿਣੇ ਲਾਹੇ ਸਨ, ਉਹਨਾਂ ਦਾ ਭਾਰ ਚਾਰ ਮਣ ਹੋਇਆ ਸੀ।

ਇਸ ਪ੍ਰਕਾਰ ਸਤਿਗੁਰੂ ਜੀ ਨੇ ਸਭ ਨੂੰ ਨਾਮ ਜਪਣ ਅਤੇ ਖੰਡੇ ਬਾਟੇ ਦੇ ਅੰਮ੍ਰਿਤ ਦੇ ਧਾਰਨੀ ਬਣਾ ਕੇ ਮੁਕਤਸਰ ਤੋਂ ਚਲ ਕੇ ਰੁਪਾਣਾ, ਝਾੜੀਵਾਲਾ, ਗਦੋਂ ਡੋਬ, ਜੰਡ ਵਾਲਾ, ਕੁਰਾਈ ਵਾਲਾ, ਅਵਲੂ ਮਹਿਮਾ, ਗੁਮਟੀ, ਝੁੜਕੋਟ, ਨੰਗਲ, ਲਤਾਲਾ, ਰੁੜਕਾਂ ਖਟੜੇ ਆਦਿਕ ਪਿੰਡਾਂ ਦਾ ਉਧਾਰ ਕਰਦੇ ਹੋਏ ਸ੍ਰੀ ਭੈਣੀ ਸਾਹਿਬ ਆ ਗਏ ਅਤੇ ਇਸ ਪ੍ਰਕਾਰ ਕਲਿਜੁਗ ਵਿਚ ਸਤਿਜੁਗ ਵਰਤਾ ਦਿੱਤਾ।[5]

ਹਵਾਲੇ ਅਤੇ ਟਿੱਪਣੀਆਂ


1. ਸੰਤ ਸੰਤੋਖ ਸਿੰਘ ਬਾਹੋਵਾਲ: ਸਤਿਗੁਰੂ ਬਿਲਾਸ, ਭਾਗ ਪਹਿਲਾ, ਪੰਨਾ 271

2. ਡਾ. ਜੋਗਿੰਦਰ ਸਿੰਘ: ਨਾਮਧਾਰੀ ਗੁਰੂ ਰਾਮ ਸਿੰਘ, ਪੰਨਾ 45

3. ਡਾ. ਜੋਗਿੰਦਰ ਸਿੰਘ: ਉਹੀ, ਪੰਨਾ 45

4. ਸੰਤ ਸੰਤੋਖ ਸਿੰਘ ਬਾਹੋਵਾਲ: ਸਤਿਗੁਰੂ ਬਿਲਾਸ, ਭਾਗ ਪਹਿਲਾ, ਪੰਨਾ 271-272

5. (ੳ) ਡਾ. ਜਸਵੰਤ ਸਿੰਘ ਜਸ: ਬਾਬਾ ਰਾਮ ਸਿੰਘ ਨਾਮਧਾਰੀ, ਪੰਨਾ 66

(ਅ) ਸਤਿਜੁਗ ਅਖ਼ਬਾਰ ਦਾ 1986 ਬਿਕਰਮੀ (1930 ਈਸਵੀਂ) ਦਾ "ਬਸੰਤ ਅੰਕ" ਵਿਚ ਸੰਤ ਇੰਦਰ ਸਿੰਘ ਚਕਰਵਰਤੀ ਦਾ ਲੇਖ, ਪੰਨਾ 46



ਸੰਪਰਕ - 94177-69103


***

# ਸਾਡੀ ਬੀਬੀ-ਸਾਡੀ ਮਾਂ



-ਰਜਵੰਤ ਕੌਰ ਸੰਧੂ

ਇਕ ਵਾਰ ਸਕਿਆਂ 'ਚੋਂ ਸਾਡੇ ਸੰਵੇਦਨਸ਼ੀਲ ਤਾਏ ਸੋਹਣ ਸਿੰਘ ਨੇ ਮੇਰੇ ਸਿਰ 'ਤੇ ਪਿਆਰ ਦੇ ਕੇ ਅੱਖਾਂ 'ਚ ਹੰਝੂ ਭਰ ਲਏ। ਮੈਂ ਉਦੋਂ ਨੌਕਰੀ ਕਰਨ ਲੱਗੀ ਸਾਂ। ਪਹਿਲਾਂ ਤਾਂ ਉਹਨੂੰ ਰੋਂਦਿਆਂ ਵੇਖ ਕੇ ਗੱਲ ਦੀ ਸਮਝ ਨਾ ਆਈ। ਫਿਰ ਕੁਝ ਸੋਚ ਕੇ ਮੇਰਾ ਹਾਸਾ ਨਿਕਲ ਗਿਆ। ਮੈਂ ਆਖਿਆ, "ਤਾਇਆ ਜੀ, ਅੱਜ ਪੰਦਰਾਂ ਅਗਸਤ ਹੈ, ਛੱਬੀ ਜਨਵਰੀ ਨਹੀਂ।" ਅਸਲ ਗੱਲ ਇਹ ਸੀ ਕਿ ਤਾਏ ਨੂੰ ਭੁਲੇਖਾ ਲੱਗ ਗਿਆ ਸੀ ਕਿ ਸਾਡੇ ਪਿਤਾ ਦੀ ਮੌਤ ਸ਼ਾਇਦ ਏਸ, ਪੰਦਰਾਂ ਅਗਸਤ ਵਾਲੇ 'ਆਜਾਦੀ ਦਿਹਾੜੇ' ਨੂੰ ਹੋਈ ਸੀ। ਪਰ ਇਕ ਗੱਲ ਤਾਂ ਜਰੂਰ ਸੀ ਕਿ ਏਨੇ ਸਾਲ ਬੀਤ ਜਾਣ ਦੇ ਬਾਅਦ ਵੀ ਸਾਡੇ ਪਿਤਾ ਦੇ ਭਰ ਜਵਾਨੀ ਵਿਚ ਤੁਰ ਜਾਣ ਦਾ ਦਰਦ ਉਹਦੇ ਭਰਾ ਦੇ ਮਨ ਵਿਚ ਤਰੋ-ਤਾਜਾ ਸੀ।

ਅਨੁਮਾਨ ਲਾਇਆ ਜਾ ਸਕਦਾ ਹੈ ਕਿ ਮੇਰੀ ਮਾਂ ਦੇ ਦਿਲ ਅੰਦਰ ਇਸ ਦਰਦ ਦੀ ਕਿੰਨੀ ਡੂੰਘੀ ਚੀਸ ਹੋਵੇਗੀ ਅਤੇ ਇਸ ਮਾਹੌਲ ਵਿਚ ਸਾਡਾ ਬਚਪਨ ਕਿਹੋ ਜਿਹਾ ਬੀਤਿਆ ਹੋਵੇਗਾ। ਪਰ ਇਸ ਅਨੁਮਾਨ ਵਿਚ ਕੁਝ ਹੋਰ ਵੀ ਜੋੜਨਾ ਚਾਹਵਾਂਗੀ। ਤਰਸ ਜਾਂ ਹਮਦਰਦੀ ਮੰਗਣ ਲਈ ਨਹੀਂ। ਜੀਵਨ ਦਾ ਸੱਚ ਬਿਆਨਣ ਲਈ। ਪੰਝੀ ਕੁ ਸਾਲ ਦੀ ਉਮਰ ਹੋਵੇਗੀ ਮਾਂ ਦੀ ਜਦੋਂ ਉਹ ਵਿਧਵਾ ਹੋ ਗਈ। ਜਿਓਂ ਜੰਮੀ ਤੇ ਬੋਦੀਓਂ ਲੰਮੀ ਵਾਲੀ ਕਹਾਵਤ ਸਾਡੀ ਮਾਂ 'ਤੇ ਢੁੱਕਦੀ ਹੈ। ਪਤੀ ਦੇ ਘਰ ਵਿਚ ਲਗਭਗ ਬਾਰਾਂ ਤੇਰਾਂ ਵਰ੍ਹੇ ਦੇ ਵਿਆਹੁਤਾ ਤੇ ਲਗਭਗ ਹਰਿਆਲੇ ਜੀਵਨ ਦੇ ਉਰਾਰ ਪਾਰ ਉਹਦੇ ਲਈ ਭੁੱਜਦਾ ਹੋਇਆ ਮਾਰੂਥਲ ਸੀ। ਤਪਦੀ ਰੇਤ, ਪੈਰਾਂ ਵਿਚ ਛਾਲੇ, ਹੋਠਾਂ 'ਤੇ ਤਪਦੀ ਪਿਆਸ। ਪਰ ਉਹਨੇ ਮਾਰੂਥਲ ਵਿਚ ਵੀ ਤਾਂ ਤੁਰਨਾ ਸੀ। ਉਹ ਆਪਣੀਆਂ ਬੋਟਾਂ ਵਰਗੀਆਂ ਧੀਆਂ ਨੂੰ ਕਿਵੇਂ ਮਾਰੂਥਲ ਦੀ ਤਪਸ਼ ਵਿਚ ਭੁੱਜਣ ਦਿੰਦੀ! ਉਹ ਡਿਗਦੀ, ਢਹਿੰਦੀ, ਉਠਦੀ ਤੇ ਅੱਗੇ ਤੁਰ ਪੈਂਦੀ। ਸਿਰ ਦੇ ਸਾਈਂ ਦੇ ਤੁਰ ਜਾਣ ਨਾਲ ਉਹਦੇ ਨਾਲ ਜੁੜੀਆਂ ਸਰਦਾਰੀਆਂ ਵੀ ਤੁਰ ਗਈਆਂ। ਪਤੀ ਦੀ ਮੌਤ ਸਮੇਂ ਮਾਂ ਗਰਭਵਤੀ ਸੀ। ਆਸ ਸੀ ਕਿ ਘਰ ਦਾ ਭਾਰ ਮੋਢਿਆਂ 'ਤੇ ਚੁੱਕਣ ਲਈ ਸ਼ਾਇਦ ਇਸ ਵਾਰੀ ਪੁੱਤ ਜੰਮ ਪਵੇ। ਪਰ ਨਹੀਂ, ਇਕ ਧੀ ਹੋਰ ਆ ਗਈ।

ਮਾਂ ਬਹੁਤ ਦੁਖੀ ਹੋ ਗਈ। ਚਾਰ ਧੀਆਂ ਨੂੰ ਕਿਸ ਤਰ੍ਹਾਂ ਪਾਲੇ। ਪਿਤਾ ਦੀ ਪੈਨਸ਼ਨ ਬਹੁਤ ਥੋੜ੍ਹੀ ਲੱਗੀ। ਮੇਰਾ ਇਕੋ ਇਕ ਸਕਾ ਤਾਇਆ ਵੀ ਪਹਿਲਾਂ ਹੀ ਗੁਜਰ ਚੁੱਕਾ ਸੀ। ਉਸਦੇ ਲੜਕੇ ਸਾਡੇ ਤੋਂ ਕਾਫੀ ਵੱਡੇ ਸਨ ਤੇ ਫੌਜ ਵਿਚ ਨੌਕਰੀ ਕਰਦੇ ਸਨ। ਇੰਜ ਸਾਡੀ ਸਾਰੀ ਜਮੀਨ ਪਹਿਲਾਂ ਹੀ ਹਿੱਸੇ ਠੇਕੇ 'ਤੇ ਵਗਦੀ ਸੀ। ਬੰਦਿਆਂ ਦੀ ਛਾਂ ਸਿਰ 'ਤੇ ਨਾ ਹੋਣ ਕਰ ਕੇ ਹਿੱਸੇ-ਠੇਕੇ ਵਾਲੇ ਵੀ ਪੂਰਾ ਇਨਸਾਫ ਨਾ ਕਰਦੇ। ਸਾਡਾ ਦੋਵਾਂ ਟੱਬਰਾਂ ਦਾ ਸਾਂਝਾ ਬਾਗ ਸੀ। ਦੋ ਕਿੱਲੇ ਵਿਚ ਬਾਗ ਵਿਚ ਅੰਬ, ਜਾਮਨੂੰ, ਅਨਾਰ, ਅਮਰੂਦ, ਨਿੰਬੂ, ਆੜੂ ਤੇ ਸੰਤਰੇ ਦੇ ਬੂਟਿਆਂ ਨੂੰ ਫਲ ਲੱਗਦਾ ਮੈਂ ਆਪਣੀ ਸੰਭਾਲ ਵਿਚ ਆਪ ਵੇਖਿਆ। ਇਕ ਬੁੱਢੇ ਅੰਬ 'ਤੇ ਚੜ੍ਹ ਕੇ ਗਸੇ ਅੰਬ ਤੋੜਨ ਦਾ ਮੈਨੂੰ ਅੱਜ ਵੀ ਚੇਤਾ ਹੈ। ਬੰਦਿਆਂ ਬਿਨਾਂ ਇਹ ਬਾਗ ਵੀ ਲੋਕਾਂ ਜੋਗਾ ਹੋ ਗਿਆ। ਬਾਗ ਨੂੰ ਤਬਾਹ ਹੁੰਦਾ ਵੇਖ ਕੇ ਛੁੱਟੀ ਆਏ ਮੇਰੇ ਤਾਏ ਦੇ ਛੋਟੇ ਲੜਕੇ ਨੇ ਬੀਬੀ ਦੀ ਸਲਾਹ ਨਾਲ ਬਾਗ ਕਟਵਾ ਦਿੱਤਾ ਕਿ ਚੱਲੋ ਫਸਲ ਬੀਜਣ ਲਈ ਤਾਂ ਜਮੀਨ ਵਿਹਲੀ ਹੋ ਜਾਏਗੀ।

ਮਾਂ ਦੇ ਦੁੱਖ ਨੂੰ ਰਬੜ ਵਾਂਗ ਖਿੱਚਣ ਦਾ ਕੋਈ ਇਰਾਦਾ ਨਹੀਂ ਪਰ ਜੋ ਕੁਝ ਉਹਦੀ ਜ਼ਿੰਦਗੀ ਵਿਚ ਵਾਪਰਿਆ, ਉਸਦਾ ਸੰਖੇਪ ਜਿਕਰ ਕਰਨ ਤੋਂ ਬਿਨਾਂ ਗੱਲ ਸੰਪੂਰਨ ਨਹੀਂ ਹੋਣੀ। ਇਕਲੌਤੇ ਪੁੱਤਰ ਦੇ ਮਰਨ ਤੋਂ ਬਾਅਦ ਪਿਤਾ ਜੀ ਦੀ ਮੌਤ ਦੇ ਸਦਮੇ ਦਾ ਅਸਰ ਅਜੇ ਖਤਮ ਨਹੀਂ ਸੀ ਹੋਇਆ ਕਿ ਇਕ ਹੋਰ ਭਿਆਨਕ ਮੌਤ ਉਹਦੀਆਂ ਬਰੂਹਾਂ 'ਤੇ ਆਣ ਖਲੋਤੀ। ਸਾਡਾ ਮਾਮਾ ਜਿਹੜਾ ਹੁਣ ਆਪਣੀ ਜਮੀਨ 'ਤੇ ਯੂ ਪੀ ਵਿਚ ਚਲਾ ਗਿਆ ਸੀ ਤੇ ਜੋ ਸਾਡੀ ਮਾਂ ਦਾ ਦੁੱਖ ਵੰਡਣ ਵਾਲਾ ਇਕੋ ਇਕ ਆਸਰਾ ਸੀ, ਇਹ ਆਸਰਾ ਵੀ ਖੁੱਸ ਗਿਆ। ਯੂ ਪੀ ਵਿਚ ਉਹਨੂੰ ਸ਼ੇਰ ਨੇ ਖਾ ਲਿਆ। ਬੀਬੀ ਕਦੀ ਸਾਡੇ ਭਰਾ, ਕਦੀ ਪਿਉ ਤੇ ਕਦੀ ਭਰਾ ਦਾ ਨਾਂ ਲੈ ਕੇ ਵੈਣ ਪਾਉਂਣ ਲੱਗਦੀ। ਕੁਝ ਚਿਰ ਬਾਅਦ ਬੀਬੀ ਦਾ ਸਾਕ ਲੈ ਕੇ ਆਉਣ ਵਾਲੀ ਸਾਡੀ ਵੱਡੀ ਧਿਰ, ਵੱਡੀ ਮਾਸੀ ਦਾ ਪਤੀ, ਸਾਡਾ ਮਾਸੜ ਵੀ ਤੁਰ ਗਿਆ। ਹਰ ਵੇਲੇ ਸਾਡੇ ਘਰ ਮਕਾਣਾਂ ਦੇ ਉੱਚੀ ਉੱਚੀ ਰੋਣ ਦੀ ਆਵਾਜ ਆਉਂਦੀ। ਮੈਂ ਬੱਚੀ ਸਾਂ। ਮਾਂ ਨੂੰ ਰੋਜ ਰੋਂਦਿਆਂ ਵੇਖ ਕੇ ਘਬਰਾ ਜਾਂਦੀ। ਰੋਣ ਲੱਗਦੀ। ਦਰੱਖਤਾਂ 'ਤੇ ਬੋਲਦੇ ਪੰਛੀ ਵੀ ਰੋਂਦੇ ਲੱਗਦੇ। ਚਰਖੇ ਦੀ

ਘੂੰ ਘੂੰ ਵੀ ਵੈਣ ਪਾਉਂਦੀ ਲੱਗਦੀ। ਹਰ ਵੇਲੇ ਕੁਝ ਮੰਦਾ ਵਾਪਰ ਜਾਣ ਦਾ ਡਰ ਲੱਗਾ ਰਹਿੰਦਾ। ਆਸਰਾ ਭਾਲਣ ਲਈ ਆਪਣੇ ਪਿਉ ਦੇ ਜਿਊਂਦੇ ਹੋਣ ਦੇ ਚੰਗੇ ਸਮੇਂ ਦੀਆਂ ਗੱਲਾਂ ਸੁਣਾਉਣ ਲਈ ਬੀਬੀ ਨੂੰ ਆਖਦੀ। ਬੀਬੀ ਨਾਲੇ ਰੋਂਦੀ ਨਾਲੇ ਦੱਸਦੀ, "ਤੇਰੇ ਭਾਪਾ ਜੀ ਜਦੋਂ ਘਰ ਆਉਂਦੇ ਤਾਂ ਹੱਸਦੇ ਗਾਉਂਦੇ ਆਉਂਦੇ। ਬੂਹਾ ਲੰਘਦਿਆਂ ਮਖੌਲ ਨਾਲ ਕਹਿਣਾ , 'ਘਰ ਆਏ ਪ੍ਰਾਹੁਣੇ ਤੇ ਆਲੂ ਬਨਾਉਣੇ।' ਗਲੀ ਗਵਾਂਢ ਦੇ ਨਿਆਣੇ ਭੱਜੇ ਆਉਂਦੇ। ਉਹਨਾਂ ਦੁਆਲੇ ਕੱਠੇ ਹੋ ਕੇ ਰੌਲਾ ਪਾਉਂਦੇ ਤੇ ਲਾਡ ਲਡਾਉਂਦੇ। ਉਹ ਉਹਨਾਂ ਵਿਚ ਪੈਸੇ, ਫਲ ਤੇ ਮਠਿਆਈਆਂ ਵੰਡਦੇ। ਬੱਚਿਆਂ ਨੂੰ ਬਹੁਤ ਪਿਆਰ ਕਰਦੇ ਸਨ।"

ਇਹ ਸੋਚ ਕੇ ਮੇਰੇ ਕਲੇਜੇ ਦਾ ਹੁਣ ਵੀ ਰੁੱਗ ਭਰਿਆ ਜਾਂਦਾ ਹੈ। ਸਾਨੂੰ ਤਾਂ ਕਿਸੇ ਨੇ ਵੀ ਏਦਾਂ ਲਾਡ ਨਾ ਲਡਾਏ। ਇਹ ਵੱਖਰੀ ਗੱਲ ਹੈ ਕਿ ਸਾਡੀ ਮਾਂ ਬਹੁਤ ਦੁਖੀ ਸੀ; ਇਸਦੇ ਬਾਵਜੂਦ ਉਹ ਤੰਗੀਆਂ ਤੁਰਸੀਆਂ ਦੇ ਬਾਵਜੂਦ ਸਾਡੀ ਹਰ ਲੋੜ ਪੂਰੀ ਕਰਨ ਦੀ ਕੋਸ਼ਿਸ਼ ਕਰਦੀ। ਚਾਚੀਆਂ-ਤਾਈਆਂ ਜੇ ਕਿਸੇ ਦਿਨ-ਦਿਹਾਰ, ਦੀਵਾਲੀ, ਵਿਸਾਖੀ 'ਤੇ ਘਰ ਵਿਚ ਲੱਡੂ ਮਠਿਆਈ ਆਦਿ ਬਣਾਉਂਦੀਆਂ ਤਾਂ ਮੇਰੀ ਮਾਂ ਬਰਾਬਰ ਦਾ ਹਿੱਸਾ ਪਾ ਕੇ ਸਾਡੇ ਲਈ ਵੀ ਮਠਿਆਈ ਬਣਵਾਉਂਦੀ ਤੇ ਕਹਿੰਦੀ ਕਿ ਮੇਰੇ ਬੱਚੇ ਤਰਸਣ ਨਾ ਤੇ ਦੂਜਿਆਂ ਦੇ ਮੂੰਹ ਵੱਲ ਨਾ ਵੇਖਣ। ਪਰ ਪਿਉ ਦਾ ਪਿਆਰ ਕੀ ਹੁੰਦਾ ਹੈ, ਇਹ ਸੁਖ ਸਾਨੂੰ ਸਾਰੀ ਉਮਰ ਨਸੀਬ ਨਾ ਹੋਇਆ। ਪਿਉ ਨਾ ਹੋਣ ਦਾ ਦੁੱਖ, ਪੀੜ ਤੇ ਵਿਗੋਚਾ ਕੀ ਹੁੰਦਾ ਹੈ। ਇਹ ਸਾਡੇ ਬਿਨਾ ਹੋਰ ਕੌਣ ਦੱਸ ਸਕਦਾ ਹੈ।

ਮੇਰੀ ਮਾਂ ਤੇ ਅਸੀਂ ਪਿਤਾ ਦੀਆਂ ਯਾਦਾਂ ਨਾਲ ਦੁੱਖ ਦਾ ਭਾਰ ਹੌਲਾ ਕਰਨ ਦੀ ਕੋਸ਼ਿਸ ਕਰਦੀਆਂ। ਕਈ ਵਾਰ ਸੁਪਨੇ ਵਿਚ ਬੀਬੀ ਨੂੰ ਪਿਤਾ ਜੀ ਮਿਲਣੇ ਤਾਂ ਉਹਨੂੰ ਦੱਬਾਅ ਪੈ ਜਾਣਾ। ਡਰ ਕੇ ਉਹਨੇ ਬੀਮਾਰ ਹੋ ਜਾਣਾ। ਇਸਦਾ ਅਸਰ ਕਈ ਕਈ ਦਿਨ ਰਹਿਣਾ। ਮਾਂ ਨੇ ਰੋਣਾ ਤੇ ਧੀਆਂ ਨੂੰ ਗਲ ਨਾਲ ਲਾ ਕੇ ਕਹਿਣਾ ਕਿ ਪਹਿਲਾਂ ਇਹਨਾਂ ਦਾ ਪਿਉ ਮਰ ਗਿਆ; ਜੇ ਮੈਂ ਮਰ ਗਈ ਤਾਂ ਮੇਰੀਆਂ ਧੀਆਂ ਦਾ ਕੀ ਬਣੇਗਾ? ਅਸੀਂ ਮਾਂ ਦੇ ਦੁੱਖ ਤੇ ਚਿੰਤਾ ਨੂੰ ਮਹਿਸੂਸ ਕਰ ਕੇ ਮਾਂ ਦੇ ਸਿਰਹਾਣੇ ਬੈਠ ਕੇ ਰੋਂਦੀਆਂ। ਸਾਡੀਆਂ ਅੱਖਾਂ ਅੱਗੇ ਹਨੇਰਾ ਤੇ ਡਰਾਉਣਾ ਭਵਿੱਖ ਫੈਲ ਜਾਂਦਾ। ਜੇ ਮਾਂ ਵੀ ਮਰ ਗਈ ਤਾਂ ਕੀ ਕਰਾਂਗੀਆਂ?

ਇਕ ਹਸਾਉਣੀ ਗੱਲ ਚੇਤੇ ਆ ਗਈ। ਇਕ ਵਾਰ ਸੰਧੂ ਸਾਹਿਬ ਸ਼ੁਗਲ ਸ਼ੁਗਲ ਵਿਚ ਬੀਬੀ ਨੂੰ ਪੁੱਛਦੇ, "ਬੀਬੀ! ਤੂੰ ਏਨੀ ਸੋਹਣੀ ਸੈਂ; ਬੜਾ ਪਿਆਰ ਕਰਦੇ ਹੁਣੇ ਨੇ ਤੈਨੂੰ ਭਾਪਾ ਜੀ। ਤੂੰ ਕਿੰਨਾ ਕੁ ਪਿਆਰ ਕਰਦੀ ਸੈਂ ਉਨ੍ਹਾਂ ਨੂੰ?"

ਬੀਬੀ ਨਿਰਭਾਵ ਹੋ ਕੇ ਕਹਿੰਦੀ, "ਨਾ, ਮੋਇਆਂ ਨਾਲ ਕਾਹਦਾ ਪਿਆਰ ਕਰਨਾ ਹੋਇਆ!"

ਇਸਦਾ ਪਿਛੋਕੜ ਚੇਤੇ ਆਉਂਦਾ ਹੈ:

ਸਾਡੀ ਵੱਡੀ ਮਾਸੀ ਬੀਬੀ ਦੀ ਮਾਨਸਿਕ ਹਾਲਤ ਵੱਲ ਵੇਖ ਕੇ ਕਿਸੇ ਸਿਆਣੇ ਕੋਲ ਲੈ ਕੇ ਗਈ। ਪਿਤਾ ਜੀ ਦੇ ਸੁਪਨੇ ਵਿਚ ਮਿਲਣ ਦੀ ਸਾਰੀ ਕਹਾਣੀ ਦੱਸ ਕੇ ਆਖਿਆ ਕਿ ਇਹਨੂੰ ਦੱਬਾਅ ਪੈ ਜਾਂਦਾ ਹੈ ਤੇ ਫਿਰ ਕਈ ਕਈ ਦਿਨ ਇਹ ਸਦਮੇਂ 'ਚੋਂ ਬਾਹਰ ਨਹੀਂ ਨਿਕਲਦੀ। ਸਿਆਣਾ ਸਾਡੇ ਪਿੰਡ ਦਾ ਜਵਾਈ ਸੀ ਤੇ ਸਾਡੇ ਟੱਬਰਾਂ ਦਾ ਜਾਣਕਾਰ ਸੀ। ਉਸਨੇ ਕਿਹਾ ਕਿ ਮੋਏ ਕਿਸੇ ਦੇ ਮਿੱਤ ਨਹੀਂ ਹੁੰਦੇ। ਉਹਨਾਂ ਨੂੰ ਯਾਦ ਨਹੀਂ ਕਰਨਾ ਚਾਹੀਦਾ। ਜਦੋਂ ਵੀ ਯਾਦ ਆਉਣ ਲੱਗਣ ਤਾਂ ਪਾਠ ਕਰਨਾ ਸ਼ੁਰੂ ਕਰ ਲਓ। ਰਾਤ ਨੂੰ ਵੀ ਸੌਣ ਤੋਂ ਪਹਿਲਾਂ ਪਾਠ ਕਰੋ। ਮਰਿਆਂ ਵੱਲ ਧਿਆਨ ਹੀ ਨਾ ਖੜੋ। ਇਸਦਾ ਕੁਝ ਚੰਗਾ ਅਸਰ ਹੋਇਆ। ਉਹ ਰੱਬ ਦੇ ਲੜ ਲੱਗ ਗਈ। ਦਿਨੇ ਰਾਤ ਪਾਠ ਕਰਨ ਲੱਗੀ। ਸਕਿਆਂ ਵਿਚੋਂ ਸਾਡੇ ਇਕ ਤਾਏ ਦੀ ਧੀ ਵੀ ਦੁਖੀ ਸੀ। ਉਹਦੇ ਪਤੀ ਨੇ ਵੀ ਦੂਜਾ ਵਿਆਹ ਕਰਵਾ ਲਿਆ ਸੀ ਤੇ ਉਹ ਛੁੱਟੜ ਹੋ ਕੇ ਪੇਕੇ ਘਰ ਬੈਠੀ ਸੀ। ਉਹ ਵੀ ਰੱਬ ਦੀ ਭਗਤਣੀ ਸੀ। ਉਹਦਾ ਨਾਂ ਵੀ ਸਵਰਨੋ ਸੀ। ਦੋਵੇਂ ਕੱਠੀਆਂ ਹੋ ਕੇ ਉੱਚੀ ਉੱਚੀ ਸਬਦ ਪੜ੍ਹਦੀਆਂ। ਆਪਣੇ ਦੁੱਖ ਦਾ ਨਿਕਾਸ ਕਰਕੇ ਮਨ ਨੂੰ ਹੌਲਾ ਕਰਦੀਆਂ। ਜਿਵੇਂ ਪਹਿਲਾਂ ਦੱਸਿਆ ਹੈ ਕਿ ਸਾਡਾ ਵਿਹੜਾ ਸਾਂਝਾ ਸੀ। ਮੇਰੇ ਦਾਦੇ ਹੁਰੀਂ ਤਿੰਨ ਭਰਾ ਸਨ। ਮੇਰੇ ਦਾਦੇ ਦੇ ਦੋ ਪੁੱਤ ਸਨ। ਇਕ ਮੇਰਾ ਪਿਤਾ, ਇਕ ਸਾਡਾ ਤਾਇਆ। ਦੋਵੇਂ ਗੁਜਰ ਚੁੱਕੇ ਸਨ। ਦਾਦੇ ਦੇ ਦੂਜੇ ਭਰਾਵਾਂ ਦੇ ਪੁੱਤ ਤੇ ਅੱਗੋਂ ਉਹਨਾਂ ਦੇ ਪੁੱਤ। ਪੰਦਰਾਂ ਵੀਹ ਟੱਬਰ ਬਣ ਜਾਂਦੇ ਸਨ। ਸਾਡੀ ਸੰਭਾਲ ਤੱਕ ਕਈ ਟੱਬਰ ਥਾਂ ਦੀ ਘਾਟ ਕਰਕੇ ਬਾਹਰਲੇ ਨਵੇਂ ਬਣਾਏ ਘਰਾਂ ਵਿਚ ਜਾ ਚੁੱਕੇ ਸਨ। ਪਰ ਅਜੇ ਵੀ ਤਿੰਨ ਮੰਜਿਲੇ ਪੁਰਾਣੇ ਮਹਿਲਾਂ ਦੀ ਵੱਡੀ ਇਮਾਰਤ ਵਿਚ ਸਾਡੇ ਸਮੇਤ ਚਾਰ ਕੁ ਟੱਬਰ ਵੱਸਦੇ ਸਨ। ਬੀਬੀ ਹੁਰੀਂ ਸਬਦ ਪੜ੍ਹਦੀਆਂ ਤਾਂ ਕਈ ਵਾਰ ਸਕਿਆਂ 'ਚੋਂ ਮੇਰੀਆਂ ਭਾਬੀਆਂ ਨੇ ਵੀ ਨਾਲ ਗਾਉਣ ਲੱਗ ਜਾਣਾ। ਮੈਨੂੰ ਸ਼ਬਦ ਗਾਉਣ ਦੀ ਧੁਨੀ ਵੀ ਰੋਣ ਵਾਂਗ ਲੱਗਦੀ। ਮੈਂ ਬੀਬੀ ਨਾਲ ਲੜਨਾ ਕਿ ਉਹ ਰੌਲਾ ਨਾ ਪਾਉਣ। ਸ਼ਬਦ ਗਾਉਣਾ ਬੰਦ ਕਰ ਦੇਣ। ਮੇਰੀ ਮੰਗ ਦੇ ਜਵਾਬ ਵਿਚ ਉਹਨਾਂ ਹੋਰ ਵੀ ਜੋਰ ਨਾਲ ਗਾਉਣ ਲੱਗ ਜਾਣਾ, "ਨਾਮ ਜਪਣ ਨਹੀਂ ਦਿੰਦੇ ਇਹ ਮਿੱਠੇ ਕੀੜੇ।"

ਰਾਤ ਨੂੰ ਉਹ ਸਾਨੂੰ ਪੈਂਤੀ-ਅੱਖਰੀ ਸੁਣਾਉਂਦੀ ਤੇ ਇਸ ਵਿਚ ਦੱਸੀ ਸਿੱਖਿਆ ਨਾਲ ਜੁੜਨ ਲਈ ਕਹਿੰਦੀ:

ੳ ਓਂਕਾਰ ਦਾ ਭਜਨ ਕਰੀਏ।

ਕਾਮ ਤੇ ਕ੍ਰੋਧ ਦਿਲੋਂ ਚੁੱਕ ਧਰੀਏ।

ਅ ਅਸਲ ਮੂਰਤੀ ਜੋ ਏਕ ਹੈ।

ਏਕ ਅੱਖਰ ਜਾਣ ਲੈ ਉਹੋ ਅਨੇਕ ਹੈ।

ੲ ਈਸਰ ਦਾ ਤੂੰ ਲੈ ਲੈ ਨਾਮ ਜੀ।

ਛੱਡ ਦੇ ਘਰਾਂ ਦੇ ਤਮਾਮ ਕਾਮ ਜੀ।

ਸ ਸਤਿ-ਬਚਨ ਗੁਰਾਂ ਦਾ ਸਤਿ ਕਹਿਣਾ ਜੀ।

ਥਿਰ ਨਾ ਜਹਾਨ ਵਿਚ ਕਿਸੇ ਰਹਿਣਾ ਜੀ।

ਹ ਹੰਕਾਰ ਵਾਲੀ ਗੱਲ ਵੱਢ ਦੇ।

ਚੁਗਲੀ ਤੇ ਨਿੰਦਿਆ ਤਮਾਮ ਛੱਡ ਦੇ।

ਇੰਜ ਬੀਬੀ ਰੋਂਦੀ ਤਾਂ ਰਹੀ ਪਰ ਹਾਰੀ ਨਹੀਂ। ਹਾਲਾਤ ਨਾਲ ਲੜਦੀ ਰਹੀ। ਪੈਨਸ਼ਨ ਤੇ ਜ਼ਮੀਨ ਦੀ ਕਮਾਈ ਨਾਲ ਧੀਆਂ ਪਾਲਦੀ ਰਹੀ। ਵੱਡੀ ਭੈਣ ਨੂੰ ਸਿਲਾਈ ਦਾ ਕੋਰਸ ਕਰਵਾਇਆ। ਉਸ ਤੋਂ ਛੋਟੀ ਨੂੰ ਵੀ ਪੜ੍ਹਨੇ ਪਾਇਆ। ਮੈਨੂੰ ਤੇ ਮੇਰੇ ਤੋਂ ਛੋਟੀ ਨੂੰ ਪੜ੍ਹਾ ਕੇ ਅਧਿਆਪਕਾ ਬਣਾਇਆ। ਮੇਰੇ ਪਿਤਾ ਦੇ ਚਾਚੇ ਦਾ ਇਕ ਪੁੱਤ, ਸਾਡਾ ਤਾਇਆ ਸੋਹਣ ਸਿੰਘ ਸਾਡੀ ਮਾਂ ਨੂੰ ਸਮਝਾਉਂਦਾ, "ਸਵਰਨ ਕੁਰੇ! ਕਿਉਂ ਔਖੀ ਹੋ ਕੇ ਇਨ੍ਹਾਂ ਕੁੜੀਆਂ ਨੂੰ ਪੜ੍ਹਾਉਨੀਂ ਏਂ। ਇਹਨਾਂ ਤਾਂ ਅਗਲੇ ਘਰ ਚਲੇ ਜਾਣਾ ਹੈ।" ਸਾਡੀ ਮਾਂ ਨੇ ਘੁੰਡ ਦੇ ਓਹਲੇ 'ਚੋਂ ਆਖਣਾ, "ਜੀ, ਮੈਂ ਤਾਂ ਔਖੀ ਹੋਈ ਆਂ। ਮੇਰੀਆਂ ਧੀਆਂ ਨਾ ਜ਼ਿੰਦਗੀ ਵਿਚ ਔਖੀਆਂ ਹੋਣ।"

ਪੈਨਸ਼ਨ ਤੋਂ ਇਲਾਵਾ ਸਾਡੀਆਂ ਫੀਸਾਂ, ਕਿਤਾਬਾਂ ਤੇ ਪੜ੍ਹਾਈ ਦੀਆਂ ਹੋਰ ਲੋੜਾਂ ਪੂਰੀਆਂ ਕਰਨ ਵਿਚ ਹੱਥ ਵਟਾਉਣ ਲਈ ਮੇਰੀ ਵੱਡੀ ਭੈਣ ਸਵਾਈ 'ਤੇ ਕੱਪੜੇ ਸਿਊਣ ਲੱਗੀ। ਮਾਂ ਨੇ ਉਹਨੂੰ ਸਿੰਗਰ ਸਿਲਾਈ ਮਸ਼ੀਨ ਲੈ ਦਿੱਤੀ। ਉਹ ਹਰ ਤਰ੍ਹਾਂ ਦੇ ਸੂਟ, ਫਰਾਕਾਂ, ਪੈਂਟਾਂ, ਸਿਊਂਦੀ ਤੇ ਕਢਾਈ ਵੀ ਆਪ ਕਰ ਲੈਂਦੀ। ਦੂਜੇ ਨੰਬਰ ਦੀ ਭੈਣ ਘਰ ਦੀ ਸਫਾਈ ਕਰਕੇ ਸਕੂਲ ਜਾਂਦੀ। ਮਾਂ ਰੋਟੀ ਟੁੱਕ ਕਰਕੇ ਚਰਖਾ ਕੱਤਣ ਬਹਿ ਜਾਂਦੀ। ਧੀਆਂ ਨਾਲ ਰਲ ਕੇ ਨਵਾਰ ਬੁਣਦੀ, ਦਰੀਆਂ ਬਣਾਉਂਦੀ ਤੇ ਧੀਆਂ ਦੇ ਦਾਜ ਲਈ ਸੰਦੂਕ ਵਿਚ ਸਾਂਭ ਲੈਂਦੀ। ਇੰਜ ਸਾਰੀ ਦਿਹਾੜੀ ਮਿਹਨਤ ਕਰਕੇ ਘਰ ਦਾ ਗੁਜ਼ਾਰਾ ਚੱਲਦਾ। ਅਸੀਂ ਦੋਵੇਂ ਛੋਟੀਆਂ ਹੋਣ ਕਰਕੇ ਸਿਰਫ ਪੜ੍ਹਦੀਆਂ, ਘਰ ਦੇ ਕੰਮ ਵਿਚ ਅਜੇ ਹੱਥ ਵਟਾਉਣ ਜੋਗੀਆਂ ਨਹੀਂ ਸਾਂ।

ਲੋਕ ਮਾਂ ਦੀ ਹਿੰਮਤ ਦੀ ਦਾਦ ਦਿੰਦੇ। ਉਮਰ ਦੀ ਸਿਖਰ ਦੁਪਹਿਰੇ ਉਹ ਧੀਆਂ ਦੇ ਸਿਰ ਦੀ ਛਾਂ ਬਣੀ ਹੋਈ ਸੀ। ਮਾਂ ਵਿਹਾਰ ਦੀ ਬੜੀ ਸਾਫ ਸੀ। ਮਹੀਨਾ ਭਰ ਦੁਕਾਨ ਤੋਂ ਸੌਦਾ ਲਿਆਉਣਾ ਤੇ ਪੈਨਸ਼ਨ ਮਿਲਦੇ ਹੀ ਸਿੱਧੀ ਦੁਕਾਨ 'ਤੇ ਜਾਂਦੀ ਤੇ ਪਿਛਲੇ ਮਹੀਨੇ ਦਾ ਹਿਸਾਬ ਚੁਕਤਾ ਕਰ ਦਿੰਦੀ।

ਮਾਂ ਨੂੰ 'ਕੱਲ੍ਹੇ ਆਰਥਿਕ ਮੁਹਾਜ 'ਤੇ ਹੀ ਲੜਾਈ ਨਹੀਂ ਸੀ ਲੜਨੀ ਪੈ ਰਹੀ ਸਗੋਂ ਸਮਾਜਿਕ ਤੇ ਸਭਿਆਚਾਰਕ ਪੱਧਰ 'ਤੇ ਵੀ ਲੜਨਾ ਪਿਆ। ਉਹਦੀ ਅਜੇ ਭਰ ਜਵਾਨੀ ਦੀ ਉਮਰ ਸੀ। ਰੰਗ ਰੂਪ ਵੀ ਸੋਹਣਾ। ਇਕੱਲੀ, ਬੇਸਹਾਰਾ ਤੇ ਸੋਹਣੀ ਔਰਤ ਨੂੰ ਇਸ ਸਮਾਜ ਵਿਚ ਜਿਊਣਾ ਕਿਹੜਾ ਸੌਖਾ ਹੈ। ਮਾਂ ਇਸ ਪੱਖੋਂ ਡਰਦੀ ਵੀ ਤੇ ਚੌਕਸ ਵੀ ਰਹਿੰਦੀ ਸੀ ਕਿ ਉਹਦੇ 'ਤੇ ਕੋਈ ਊਜ ਲੱਗਣ ਦਾ ਕਿਸੇ ਸਰੀਕ ਨੂੰ ਮੌਕਾ ਨਾ ਮਿਲੇ। ਜਦੋਂ ਕਿਤੇ ਕੰਮ-ਕਾਰ ਲਈ ਘਰੋਂ ਬਾਹਰ ਜਾਣਾ ਹੁੰਦਾ ਤਾਂ ਉਹ ਆਪਣੇ ਭਰਾ, ਸਾਡੇ ਮਾਮੇ ਨੂੰ, ਜਿਹੜਾ ਉਦੋਂ ਸਾਡੀ ਵੱਡੀ ਮਾਸੀ ਦੇ ਘਰ ਰਹਿੰਦਾ ਸੀ, ਨਾਲ ਲੈ ਕੇ ਜਾਂਦੀ। ਜੇ ਕਦੀ ਉਹ ਵਿਹਲਾ ਨਾ ਹੁੰਦਾ ਤਾਂ ਸਾਡੇ ਰਾਜੇ ਦੇ ਬਾਰਾਂ-ਤੇਰਾਂ ਕੁ ਸਾਲ ਦੇ ਲੜਕੇ ਨੂੰ ਨਾਲ ਲੈ ਕੇ ਜਾਣਾ।

ਸਿਆਣੇ ਕਹਿੰਦੇ ਨੇ ਕਿ ਰੰਡੀ ਤਾਂ ਰੰਡੇਪਾ ਕੱਟ ਲੈਂਦੀ ਹੈ ਪਰ ਮੁਸ਼ਟੰਡੇ ਨਹੀਂ ਕੱਟਣ ਦਿੰਦੇ। ਇਹ ਹਾਲ ਸਾਡੀ ਮਾਂ ਦਾ ਸੀ। ਜਿਹੜਾ ਉਠੱਦਾ, ਉਹੀ ਕਹਿੰਦਾ, ਏਨੀ ਛੋਟੀ ਉਮਰ ਤੇ ਏਨਾ ਹੁਸਨ! ਇਹ ਕਿੱਥੇ ਰੰਡੇਪਾ ਕੱਟਣ ਜੋਗੀ ਏ! ਇਹ ਗੱਲਾਂ ਮਾਂ ਦੇ ਦੁੱਖ ਵਿਚ ਹੋਰ ਵੀ ਵਾਧਾ ਕਰਦੀਆਂ। ਉਹਨੇ ਹੋਰ ਵੀ ਦ੍ਰਿੜ ਸੰਕਲਪ ਕਰ ਲਿਆ ਕਿ ਖਾਨਦਾਨ ਦੀ ਇੱਜ਼ਤ ਬਚਾਉਣੀ ਹੀ ਨਹੀਂ, ਸਗੋਂ ਬਣਾਉਣੀ ਵੀ ਹੈ।

ਸਾਡੇ ਆਪਣੇ ਸਕੇ ਤਾਏ ਦੇ ਪੁੱਤ ਤਾਂ ਫੌਜ ਵਿਚ ਨੌਕਰੀ ਕਰਦੇ ਸਨ ਪਰ ਜਦ ਵੀ ਛੁੱਟੀ ਆਉਂਦੇ ਆਪਣੀ ਵਿਧਵਾ ਚਾਚੀ ਦਾ ਬਹੁਤ ਮਾਣ ਕਰਦੇ। ਉਹਨਾਂ ਦੀਆਂ ਘਰਵਾਲੀਆਂ, ਸਾਡੀਆਂ ਭਾਬੀਆਂ ਵੀ, ਬੀਬੀ ਨੂੰ ਸੱਸਾਂ ਵਾਂਗ ਆਦਰ ਦਿੰਦੀਆਂ। ਸਾਂਝੇ ਵਿਹੜੇ ਵਾਲੇ ਘਰ ਵਿਚ ਰਹਿਣ ਵਾਲੇ ਦੂਜੇ ਸਕਿਆਂ 'ਚੋਂ ਲੱਗਦੇ ਚਾਚੇ-ਤਾਏ ਤੇ ਉਹਨਾਂ ਦੇ ਲੜਕੇ ਵੀ ਸਾਡੀ ਮਾਂ ਤੇ ਸਾਡੀ ਇੱਜ਼ਤ ਨੂੰ ਆਪਣੇ ਘਰ ਦੀ ਇੱਜ਼ਤ ਸਮਝਦੇ ਸਨ। ਉਨ੍ਹਾਂ ਦਾ ਸਾਨੂੰ ਬੜਾ ਆਸਰਾ ਸੀ। ਪਰ ਬਾਹਰਲੇ ਘਰਾਂ ਵਿਚ ਰਹਿੰਦਾ ਸਕਿਆਂ 'ਚੋਂ ਲੱਗਦਾ ਇਕ ਚਾਚਾ ਮਾਂ 'ਤੇ ਮੈਲੀ ਨਜ਼ਰ ਰੱਖਦਾ। ਉਂਜ ਚੱਲਦਾ-ਪੁਰਜਾ ਸੀ ਪਰ ਉਹਦੀ ਸ਼ੋਭਾ ਚੰਗੀ ਨਹੀਂ ਸੀ। ਮਾਂ ਨੂੰ ਨੇੜੇ ਕਰਨ ਦੇ ਯਤਨ ਕਰਦਾ ਰਹਿੰਦਾ। ਪਰ ਉਹ ਹਮੇਸ਼ਾ ਉਸ ਤੋਂ ਦੂਰ ਰਹਿੰਦੀ। ਰਾਹ-ਖਹਿੜੇ ਮਿਲਦਾ ਤਾਂ ਬੁਲਾਉਣ ਦੀ ਕੋਸ਼ਿਸ਼ ਕਰਦਾ। ਉਹਨੇ ਬੀਬੀ ਨੂੰ ਨੇੜੇ ਕਰਨ ਦੇ ਕਈ ਕੁਯਤਨ ਕੀਤੇ। ਸਿਰਫ ਇਕ ਦਾ ਜ਼ਿਕਰ ਹੀ ਕਾਫੀ ਹੋਵੇਗਾ। ਇਕ ਵਾਰ ਹਮਦਰਦ ਬਣ ਕੇ ਘਰ ਵੀ ਆ ਗਿਆ। ਬੀਬਾ ਬਣ ਕੇ ਕਹਿੰਦਾ, "ਸਵਰਨ ਕੌਰੇ! ਕੱਲ੍ਹ ਮੰਨਣ ਪਿੰਡ ਵਿਚ ਤਸੀਲਦਾਰ ਨੇ ਆਉਣਾ। ਉਹ ਮੇਰੀ ਮੰਨਦੈ, ਮੇਰੇ ਨਾਲ ਚੱਲ। ਉਹਨੂੰ ਆਖ ਕੇ ਤੈਨੂੰ ਮਸ਼ੀਨ ਦਿਵਾ ਦਊਂ।"

ਬੀਬੀ ਨੇ ਇਨਕਾਰ ਕਰ ਦਿੱਤਾ ਕਿ ਉਹਦੇ ਕੋਲ ਪਹਿਲਾਂ ਹੀ

ਮਸ਼ੀਨ ਹੈਗੀ, ਉਹਨੂੰ ਲੋੜ ਨਹੀਂ। ਪਰ ਉਹ ਬਾਰ ਬਾਰ ਆਖੇ ਕਿ ਨਹੀਂ, ਮੁਫਤ ਮਸ਼ੀਨ ਮਿਲਦੀ ਹੈ, ਮੇਰੇ ਨਾਲ ਚੱਲ ਕੇ ਲੈ ਆ।

ਅਗਲੇ ਦਿਨ ਸਾਂਝੇ ਵਿਹੜੇ ਵਿਚ ਰਹਿੰਦੀ ਗਵਾਂਢਣ ਭਾਬੀ ਨੇ ਕਿਹਾ, "ਚਾਚੀ ਜੀ! ਤੁਸੀਂ ਉਹਨੂੰ ਨਾਂਹ ਕਰ ਕੇ ਬੜਾ ਚੰਗਾ ਕੀਤਾ। ਪਰ ਕੀ ਪਤਾ ਓਥੇ ਸੱਚੀਂ ਵਿਧਵਾਵਾਂ ਨੂੰ ਮਸ਼ੀਨਾਂ ਮਿਲਦੀਆਂ ਹੀ ਹੋਣ। ਤੁਸੀਂ ਆਪਣੇ ਜੈਲ ਨੂੰ ਨਾਲ ਲੈ ਜੋ। ਜੇ ਭਲਾ ਗੱਲ ਬਣ ਜੇ। ਜੇ ਉਹ ਕਲਮੂੰਹਾਂ ਗਿਆ ਵੀ ਹੋਇਆ ਤਾਂ ਜੈਲ ਦੇ ਹੁੰਦਿਆਂ ਤੁਹਾਨੂੰ ਕੀ ਆਖ ਲਊ।"

ਭਾਬੀ ਨੇ ਆਪਣਾ ਪੰਦਰਾਂ-ਸੋਲਾਂ ਸਾਲ ਦਾ ਦਿਓਰ ਬੀਬੀ ਨਾਲ ਤੋਰ ਦਿੱਤਾ। ਬੀਬੀ ਨੇ ਜਾ ਕੇ ਪਿੰਡ ਦੇ ਸਰਪੰਚ ਨੂੰ ਤਹਿਸੀਲਦਾਰ ਦੇ ਆਉਣ ਬਾਰੇ ਪੁੱਛਿਆ ਤਾਂ ਉਹ ਕਹਿੰਦਾ ਕਿ ਏਥੇ ਤਾਂ ਕਿਸੇ ਤਹਿਸੀਲਦਾਰ ਨੇ ਕੋਈ ਨਹੀਂ ਸੀ ਆਉਣਾ।

ਬੀਬੀ ਨਾਲ ਕੁਝ ਕੁ ਸਰੀਕਾਂ ਵੱਲੋਂ ਕੀਤੀਆਂ ਜਿਆਦਤੀਆਂ ਦੀ ਸੂਚੀ ਤਾਂ ਬੜੀ ਲੰਮੀ ਹੈ। ਸਿਰਫ ਇਕ ਹੋਰ ਦਾ ਜਿਕਰ ਕਰਾਂਗੀ। ਸਕਿਆਂ 'ਚੋਂ ਹੀ ਇਕ ਤਾਇਆ ਉਹਨੀਂ ਦਿਨੀਂ ਸਰਪੰਚ ਸੀ ਜਦੋਂ ਵੱਡੇ ਹੜ੍ਹ ਆਏ। ਸਰਕਾਰ ਨੇ ਫਸਲਾਂ ਮਾਰੀਆਂ ਜਾਣ ਦੇ ਮੁਆਵਜੇ ਵਜੋਂ ਕਣਕ ਵੰਡੀ। ਬੀਬੀ ਆਪਣੇ ਹਿੱਸੇ ਦੀ ਕਣਕ ਲੈਣ ਪਹੁੰਚੀ ਤਾਂ ਪਤਾ ਲੱਗਾ ਕਿ ਸਰਪੰਚ ਉਹਦੇ ਹਿੱਸੇ ਦੀ ਕਣਕ ਵੀ ਚੁਕਾ ਕੇ ਲੈ ਗਿਆ ਸੀ। ਸਾਰੇ ਪਿੰਡ ਨੂੰ ਇਸਦਾ ਪਤਾ ਸੀ। ਲੋਕ ਫਿਟਕਾਂ ਪਾਉਣ ਕਿ ਮਹਿੱਟਰਾਂ ਦੀ ਕਣਕ ਲੈ ਗਿਆ। ਕਿੰਨਾਂ ਮਾੜਾ ਕੀਤਾ ਸੂ। ਦਿਲਚਸਪ ਗੱਲ ਇਹ ਕਿ ਸਾਡਾ ਉਹ ਤਾਇਆ ਪਿੰਡ ਦਾ ਮੁਖੀ ਸਰਪੰਚ ਹੋਣ ਦੇ ਨਾਲ ਨਾਲ ਇਲਾਕੇ ਦੇ ਮੰਨੇ ਪ੍ਰਮੰਨੇ ਕਮਿਊਨਿਸਟ ਕਾਰਕੁਨਾਂ ਵਿਚ ਵੀ ਗਿਣਿਆਜਾਂਦਾ ਸੀ।

ਇਹਨਾਂ ਹਾਲਤਾਂ ਵਿਚ ਬੀਬੀ ਨੇ ਚਹੁੰ ਧੀਆਂ ਨੂੰ ਪਾਲਿਆ। ਉਹਨਾਂ ਲਈ ਚੰਗੇ ਵਰ-ਘਰ ਵੀ ਲੱਭੇ। ਥੋੜ੍ਹਾ-ਥੋੜ੍ਹਾ ਜੋੜ ਕੇ ਤਲਾਅ ਭਰ ਲੈਣ ਦੀ ਜੁਗਤ ਨਾਲ ਉਹ ਧੀਆਂ ਦੇ ਦਾਜ ਦੀਆਂ ਚੀਜਾਂ ਬਣਾਉਂਦੀ, ਖਰੀਦਦੀ ਤੇ ਜੋੜਦੀ ਰਹੀ ਸੀ। ਜਿੰਨਾਂ ਦਾਜ ਸਾਡੇ ਸਰੀਕੇ ਦੀਆਂ ਦੂਜੀਆਂ ਧੀਆਂ-ਭੈਣਾਂ ਦੇ ਵਿਆਹ 'ਤੇ ਦਿੱਤਾ ਜਾਂਦਾ ਸੀ, ਬੀਬੀ ਨੇ ਉਹਨਾਂ ਤੋਂ ਰਤੀ-ਮਾਸਾ ਵੱਧ ਹੀ ਦਿੱਤਾ ਹੋਊ। ਧੀਆਂ ਦੇ ਵਿਆਹੇ ਜਾਣ ਪਿੱਛੋਂ ਮੈਂ ਤੇ ਸੰਧੂ ਸਾਹਿਬ ਬੀਬੀ ਨੂੰ ਮਨਾ ਕੇ ਆਪਣੇ ਕੋਲ ਲੈ ਆਏ। ਅਸੀਂ ਸੋਚਿਆ ਕਿ ਬੀਬੀ ਨੇ ਦੁੱਖ ਦੇ ਬੜੇ ਦਿਨ ਵੇਖ ਲਏ ਨੇ। ਹੁਣ ਅਸੀਂ ਉਸਦੇ ਦੁੱਖ ਧੋਣੇ ਹਨ। ਇਸ ਵਿਚ ਸਭ ਤੋਂ ਵੱਡੀ ਤਾਕਤ ਬਣਿਆਂ ਸਾਡੇ ਪੁੱਤਰ ਸੁਪਨ ਦਾ ਜਨਮ ਲੈਣਾ। ਬੀਬੀ ਨੂੰ ਲੱਗਾ ਜਿਵੇਂ ਵਰ੍ਹਿਆਂ ਬਾਅਦ ਉਹਦਾ ਗਵਾਚਾ ਭਗਵੰਤ ਉਹਨੂੰ ਮਿਲ ਗਿਆ ਹੋਵੇ। ਇਹ ਉਹ ਦਿਨ ਸਨ ਜਦੋਂ ਬੀਬੀ ਦਾ ਸਦੀਵੀ ਰੋਣਾ ਬੰਦ ਹੋ ਗਿਆ। ਉਹ ਸਾਡੇ ਬੱਚਿਆਂ ਨੂੰ ਸਾਂਭਦੀ, ਪਾਲਦੀ। ਖੁਸ਼ੀਆਂ ਉਹਦੇ ਮਨ ਦੇ ਵਿਹੜੇ ਵਿਚ ਪਰਤ ਆਈਆਂ ਸਨ। ਮੇਰੇ ਧੀਆਂ ਪੁੱਤ ਆਪਣੀ ਨਾਨੀ ਨੂੰ ਲਾਡ ਲਡਾਉਂਦੇ। ਨਾਨੀ ਉਹਨਾਂ 'ਤੇ ਵਿਛ ਵਿਛ ਜਾਂਦੀ।

ਕਦੀ ਕਦੀ ਲੱਗਦਾ ਬੀਬੀ ਤਾਂ ਰੱਬੀ ਰੂਹ ਸੀ। ਕਿਸੇ ਨਾਲ ਤੇਰ ਮੇਰ ਨਹੀਂ। ਘਰ ਆਏ ਸਾਰੇ ਪ੍ਰਾਹੁਣੇ ਉਹਦੇ ਲਈ ਆਦਰ ਦਾ ਥਾਂ ਹੁੰਦੇ। ਸਾਡੇ ਪਿੰਡ ਰਹਿੰਦਿਆਂ ਇਕ ਵਾਰ ਖੇਤਾਂ ਵਿਚ ਰਹਿੰਦੇ, ਮੇਰੇ ਦਿਓਰ ਸੁਰਿੰਦਰ ਨੂੰ ਬੁਖਾਰ ਹੋ ਗਿਆ। ਸਾਡੇ ਘਰ ਦੇ ਗਵਾਂਢ ਡਾਕਟਰ ਲਾਲ ਦੀ ਦੁਕਾਨ ਤੋਂ ਦਵਾਈ ਲੈਣ ਆਇਆ ਤਾਂ ਵਾਪਸ ਜਾਣ ਦੀ ਹਿੰਮਤ ਨਾ ਰਹੀ। ਘਰ ਆ ਗਿਆ। ਅਸੀਂ ਦੋਵੇਂ ਜੀਅ ਸਕੂਲ ਗਏ ਹੋਏ ਸੀ। ਬੀਬੀ ਨੇ ਉਹਦੀ ਹਾਲਤ ਵੇਖੀ ਤਾਂ ਸੇਵਾ ਵਿਚ ਜੁੱਟ ਗਈ। ਪਾਣੀ ਦੀਆਂ ਪੱਟੀਆਂ ਭਿਉਂ ਭਿਉਂ ਕੇ ਕਈ ਘੰਟੇ ਉਹਦੇ ਮੱਥੇ, ਲੱਤਾਂ ਬਾਹਵਾਂ 'ਤੇ ਫੇਰਦੀ ਰਹੀ। ਨਾਲ ਨਾਲ ਵਾਹਿਗੁਰੂ ਦਾ ਜਾਪ। ਜਿਵੇਂ ਉਹਦਾ ਆਪਣਾ ਪੁੱਤ ਬੀਮਾਰ ਹੋ ਗਿਆ ਹੋਵੇ। ਬੁਖਾਰ ਵਿਗੜ ਗਿਆ ਤੇ ਸੁਰਿੰਦਰ ਲਗ ਭਗ ਦਸ ਦਿਨ ਘਰੇ ਰਿਹਾ। ਅਸੀਂ ਤਾਂ ਡਿਊਟੀ 'ਤੇ ਚਲੇ ਜਾਂਦੇ। ਬੀਬੀ ਨਾਲੇ ਤਾਂ ਖੇਤਾਂ ਵਿਚੋਂ ਸੁਰਿੰਦਰ ਦੀ ਸੁਰਤ ਲਈ ਆਉਣ ਵਾਲਿਆਂ ਦੀ ਜਲ-ਪਾਣੀ ਨਾਲ ਸੇਵਾ ਕਰਦੀ ਤੇ ਨਾਲੇ ਸੁਰਿੰਦਰ ਨੂੰ ਸਾਂਭਦੀ। ਸੁਰਿੰਦਰ ਸਦਾ ਆਖਦਾ, "ਇਹ ਮਾਸੀ ਹੀ ਸੀ ਜੀਹਨੇ ਮੇਰਾ ਸੇਵਾ ਕਰਕੇ ਮੈਨੂੰ ਬਚਾ ਲਿਆ ਸੀ।"

ਇਕ ਵਾਰ ਸੰਧੂ ਸਾਹਿਬ ਦੀ ਮਾਤਾ, ਸਾਡੀ ਬੀਜੀ ਵੀ ਬੜੀ ਬੀਮਾਰ ਹੋ ਗਈ। ਉਹ ਮਹੀਨਾ ਭਰ ਬੀਮਾਰ ਰਹੀ। ਬੀਬੀ ਨੇ ਉਹਨੂੰ ਵੀ ਸੁਰਿੰਦਰ ਵਾਂਗ ਹੀ ਸਾਂਭਿਆ। ਏਥੋਂ ਤੱਕ ਕਿ ਜਦੋਂ ਮੈਂ ਸਕੂਲ ਗਈ ਹੁੰਦੀ ਤਾਂ ਮਗਰੋਂ ਉਹਦੀ ਛਾਤੀ ਵਿਚੋਂ ਨਿਕਲਦੀ ਬਲਗਮ ਵੀ ਆਪ ਸਾਫ ਕਰਦੀ। ਬੀਜੀ ਬੀਬੀ ਦਾ ਬੜਾ ਆਦਰ-ਮਾਣ ਕਰਦੀ ਤੇ ਦੋਵਾਂ ਦਾ ਇਕ-ਦੂਜੀ ਨੂੰ "ਭੈਣ ਜੀ, ਭੈਣ ਜੀ" ਕਹਿੰਦਿਆਂ ਮੂੰਹ ਸੁੱਕਦਾ।

ਬੀਬੀ ਤਾਂ ਹਰੇਕ ਦੇ ਦੁਖ-ਸੁਖ ਵਿਚ ਭਾਈਵਾਲ ਹੁੰਦੀ। ਕਿਸੇ ਦੇ ਘਰ ਮਰਗ ਹੁੰਦੀ ਤਾਂ ਭਿੱਜ ਭਿੱਜ ਜਾਂਦੀ। ਘਰ ਆ ਕੇ ਵੀ ਰੋਂਦੀ ਰਹਿੰਦੀ। ਕਿਸੇ ਘਰ ਖੁਸ਼ੀ ਹੋਣੀ ਤਾਂ ਵਧਾਈ ਦੇਣ ਭੱਜੀ ਜਾਣਾ ਤੇ ਘਰ ਆ ਕੇ ਵੀ ਉਹਨਾਂ ਦੀ ਖੁਸ਼ੀ ਦੀਆਂ ਗੱਲਾਂ ਕਰਦਿਆਂ ਖੀਵੀ ਹੋਈ ਜਾਣਾ। ਹੋਰ ਤੇ ਹੋਰ ਕਿਸੇ ਦੇ ਘਰ ਵਾਲਾ ਫੌਜ ਵਿਚੋਂ ਛੁੱਟੀ ਆਉਣਾ ਤਾਂ ਬੀਬੀ ਨੇ ਫੌਜਣ ਭਰਜਾਈ ਨੂੰ ਵਧਾਈ ਦੇਣ ਤੁਰ ਜਾਣਾ। ਬੀਬੀ ਲਈ ਪਤੀ ਦੇ ਛੁੱਟੀ ਆਉਣ ਦਾ ਕਿੰਨਾ ਵੱਡਾ ਮੁੱਲ ਹੋਵੇਗਾ; ਇਸ ਬਾਰੇ ਗੱਲ ਚੇਤੇ ਆ ਗਈ। ਇਕ ਵਾਰ ਸੁਪਨ ਬੀਬੀ ਨੂੰ ਲਾਡ ਲਡਾਉਂਦਿਆਂ ਕਹਿੰਦਾ, "ਬੀਬੀ! ਕੋਈ ਗੌਣ ਸੁਣਾ।"

ਬੀਬੀ ਗਾਉਣ ਲੱਗੀ:

"ਤੇਰਾ ਕੁੜਤਾ ਤਾਂ ਛੁੱਟੀਆਂ ਛੁੱਟੀਆਂ ਵੇ
ਤੈਨੂੰ ਸਾਹਬ ਨਾ ਦੇਂਦਾ ਛੁੱਟੀਆਂ ਵੇ।"
"ਤੇਰਾ ਕੁੜਤਾ ਤਾਂ ਦਾਣਾ ਦਾਣਾ ਵੇ
ਤਾਹੀਓਂ ਲੜਦਾਂ, ਸਵੇਰੇ ਉੱਠ ਜਾਣਾ ਵੇ।"

ਇਹਨਾਂ ਬੋਲੀਆਂ ਵਿਚ ਕਿਸੇ ਵਿਛੋੜੇ ਵਿਚ ਵਿਲਕਦੀ ਤੇ ਵਿਛੋੜੇ ਤੋਂ ਡਰਦੀ ਮੁਟਿਆਰ ਦੇ ਭਾਵਾਂ ਦੀ ਬੜੀ ਸੋਹਣੀ ਤਰਜਮਾਨੀ ਹੋਈ ਹੈ। ਅਸਲ ਵਿਚ ਇਹ ਭਾਵ ਤਾਂ ਬੀਬੀ ਦੇ ਆਪਣੇ ਸਨ। ਉਹ ਵੀ ਤਾਂ ਪਤੀ ਦੀ ਛੁੱਟੀ ਇੰਜ ਹੀ ਉਡੀਕਦੀ ਹੋਵੇਗੀ। 'ਸਵੇਰੇ ਉਠ ਜਾਣ' ਦਾ ਉਹਨੂੰ ਵੀ ਤਾਂ ਫਿਕਰ ਹੁੰਦਾ ਹੋਵੇਗਾ। ਕੀ ਪਤਾ ਸੀ ਇਕ ਦਿਨ ਸਵੇਰੇ ਉਠ ਕੇ ਉਹਦਾ ਪਤੀ ਅਜਿਹਾ ਜਾਵੇਗਾ ਕਿ ਮੁੜ ਕਦੀ ਨਹੀਂ ਪਰਤੇਗਾ।

ਕਦੀ ਸੋਚਦੀ ਹਾਂ, ਕੀ ਸੀ ਬੀਬੀ ਦੀ ਜ਼ਿੰਦਗੀ। ਇਹ ਜ਼ਿੰਦਗੀ ਸੀ ਜਾਂ ਕਈ ਸਾਲ ਲੰਮੀ ਮੌਤ। ਜਿਹੜੀ ਉਹ ਪਲ ਪਲ ਮਰਦੀ ਰਹੀ ਸੀ। ਫਿਰ ਸੋਚਦੀ ਹਾਂ ਨਹੀਂ, ਬੀਬੀ ਤਾਂ ਸੰਘਰਸ਼ ਦਾ ਨਾਂ ਸੀ, ਹਿੰਮਤ ਦਾ ਨਾਂ ਸੀ, ਸਬਰ ਦਾ ਨਾਂ ਸੀ, ਪ੍ਰੇਰਨਾ ਦਾ ਨਾਂ ਸੀ। ਬੀਬੀ ਸਾਡੇ ਜੀਆਂ ਦੀ ਧਰਤੀ ਹੇਠਲਾ ਧੌਲ ਸੀ।

ਬੀਬੀ ਨੇ ਦੁੱਖਾਂ ਦੇ ਪਹਾੜ ਆਪ ਚੁੱਕੇ ਤੇ ਸਾਨੂੰ ਜ਼ਿੰਦਗੀ ਦੇ ਸੁਖ ਦਿੱਤੇ। ਜਦੋਂ ਮੈਂ ਅਧਿਆਪਕਾ ਲੱਗੀ ਤਾਂ ਰਾਹ ਖਹਿੜੇ ਮਿਲਦਾ ਪਿੰਡ ਦਾ ਕੋਈ ਬਜ਼ੁਰਗ ਮੇਰੇ ਸਿਰ 'ਤੇ ਪਿਆਰ ਦੇ ਕੇ ਆਖਦਾ, "ਸੁਖੀ ਵੱਸੇਂ ਧੀਏ! ਤੁਹਾਡੀ ਮਾਂ ਨੇ ਤੁਹਾਡੇ ਲਈ ਬੜੇ ਜਫਰ ਜਾਲੇ ਨੇ। ਨਰਕ ਦੀ ਅੱਗ ਵਿਚੋਂ ਆਪਣੀ ਬੁੱਕਲ ਵਿਚ ਲੁਕਾ ਕੇ ਤੁਹਾਨੂੰ ਚਹੁੰ ਭੈਣਾਂ ਨੂੰ ਸੁਖੀ-ਸਾਂਦੀ ਬਾਹਰ ਲੈ ਆਉਣਾ, ਉਸੇ ਦੀ ਹਿੰਮਤ ਸੀ। ਹੁਣ ਤੁਸਾਂ ਮਾਂ ਨੂੰ ਪੁੱਤ ਬਣ ਕੇ ਵਿਖਾਉਣਾ।"

ਬੀਬੀ ਗੁਜ਼ਰੀ ਤਾਂ ਅੰਤਮ ਇਸ਼ਨਾਨ ਕਰਾਉਣ ਵੇਲੇ ਆਲੇ-ਦੁਆਲੇ ਜੁੜੀਆਂ ਪਿੰਡ ਦੇ ਸਰੀਕੇ-ਭਾਈਚਾਰੇ ਦੀਆਂ ਔਰਤਾਂ ਆਖਣ, "ਮੈਨੂੰ ਵੀ ਮਾਤਾ ਨੂੰ ਹੱਥ ਲਾ ਲੈਣ ਦਿਓ। ਇਹ ਤਾਂ ਸਤਿਜੁਗੀ ਔਰਤ ਸੀ। ਇਹ ਤਾਂ ਦੇਵੀ ਸੀ।"

ਇਹ ਸੁਣ ਕੇ ਮੈਂ ਆਪਣੇ ਅੱਥਰੂ ਪੂੰਝੇ। ਧੁੰਦਲੀਆਂ ਅੱਖਾਂ ਨਾਲ ਬੀਬੀ ਦੇ ਚਿਹਰੇ ਵੱਲ ਵੇਖਿਆ। ਮਨ ਵਿਚ ਆਇਆ, ਦੇਵੀ ਬਣਨ ਦਾ ਕਿੰਨਾ ਵੱਡਾ ਮੁੱਲ ਤਾਰਨਾ ਪਿਆ ਸੀ ਸਾਡੀ ਬੀਬੀ ਨੂੰ।

ਹੁਣ ਖਿਆਲ ਆਉਂਦਾ ਹੈ ਕਿ ਅਕਸਰ ਉਹ ਮਾਈ ਭਾਗੋ ਦੇ ਪਿੰਡ ਦੀ ਨੂੰਹ ਸੀ। ਜ਼ਿੰਦਗੀ ਦੇ ਰਣ-ਤੱਤੇ ਵਿਚ ਪਿੱਠ ਕਿਵੇਂ ਵਿਖਾਉਂਦੀ। ਉਹਦੀ ਲੜਾਈ ਬੇਸ਼ੱਕ ਨਿੱਕੀ ਤੇ ਨਿੱਜੀ ਹੋਵੇਗੀ। ਪਰ ਉਹਨੇ ਹਾਰਨਾ ਨਹੀਂ ਸੀ, ਉਹਨੇ ਤਾਂ ਲੜਨਾ ਸੀ, ਜੂਝਣਾ ਸੀ। ਉਹਨੇ ਤਾਂ ਆਪਣੀ ਵਡੇਰੀ ਮਾਈ ਭਾਗੋ ਨਾਲ ਰਿਸ਼ਤੇ ਦੀ ਲੱਜ ਪਾਲਣੀ ਸੀ।

*-ਸਮਾਪਤ*

[ ਪ੍ਰਕਾਸ਼ ਦਿਵਸ 'ਤੇ]
[ਬਾਬਾ ਰਵੀਦਾਸ ਜੀ ਦੀ ਬਾਣੀ ਤੇ ਅਧਾਰਿਤ ਕਵਿਤਾ]

# ਸਭ ਜੂਠੀਆਂ ਚੀਜ਼ਾਂ ਨੇ

ਸਭ ਜੂਠੀਆਂ ਚੀਜ਼ਾਂ ਨੇ ਕੀ ਮੈਂ ਭੇਟ ਚੜ੍ਹਾਵਾਂ ਤੇਰੀ।
ਕੀਤਾ ਤਨ ਮਨ ਅਰਪਣ ਮੈਂ ਇਹ ਭੇਟ ਕਬੂਲੋ ਮੇਰੀ।

ਦੁੱਧ ਤਾਂ ਵੱਛੜੇ ਨੇ ਜੂਠਾ ਕੀਤਾ,
ਕਿੰਝ ਤੈਨੂੰ ਭੋਗ ਲਗਾਵਾਂ ਮੀਤਾ,
ਦੁੱਧ ਸੁੱਚਮ ਸੁੱਚਾ ਦੇ ਨਹੀਂ ਲੱਭਦੀ ਕੋਈ ਲਵੇਰੀ।
ਸਭ ਜੂਠੀਆਂ ਚੀਜ਼ਾਂ ਨੇ ਕੀ ਮੈਂ ਭੇਟ ਚੜ੍ਹਾਵਾਂ ਤੇਰੀ।

ਭੰਵਰੇ ਮਾਣ ਲਈ ਛੋਹ ਫੁੱਲਾਂ ਦੀ,
ਬਾਸ ਗਈ ਹੈ ਖ਼ੁਸ਼ਬੋਅ ਫੁੱਲਾਂ ਦੀ,
ਰਹੀ ਕਾਇਮ ਤਾਜ਼ਗੀ ਨਾ ਫੁੱਲ ਨੇ ਲਾਈ ਵਾਹ ਬਥੇਰੀ।
ਸਭ ਜੂਠੀਆਂ ਚੀਜ਼ਾਂ ਨੇ ਕੀ ਮੈਂ ਭੇਟ ਚੜ੍ਹਾਵਾਂ ਤੇਰੀ।

ਜਲ ਨੂੰ ਮੱਛਲੀ ਨੇ ਗੰਦਲਾਇਆ,
ਚੰਦਨ ਨੂੰ ਵੱਲ ਨਾਗਾਂ ਪਾਇਆ,
ਬਿੱਖ ਅੰਮ੍ਰਿਤ ਸੰਗ ਵੱਸਦਾ ਦੋਹਾਂ ਵਿਚ ਹੈ ਸਾਂਝ ਪਕੇਰੀ।
ਸਭ ਜੂਠੀਆਂ ਚੀਜ਼ਾਂ ਨੇ ਕੀ ਮੈਂ ਭੇਟ ਚੜ੍ਹਾਵਾਂ ਤੇਰੀ।

ਪੂਜਣ ਯੋਗ ਸਮੱਗਰੀ ਸਾਰੀ,
ਪਹਿਲਾਂ ਤੋਂ ਹੋ ਗਈ ਵਿਕਾਰੀ,
'ਚੋਹਲੇ' ਵਾਲਾ 'ਬੱਗਾ' ਤਾਂ ਤਾਹੀਉਂ ਢਾਹੀ ਬੈਠਾ ਢੇਰੀ।
ਸਭ ਜੂਠੀਆਂ ਚੀਜਾਂ ਨੇ ਕੀ ਮੈਂ ਭੇਟ ਚੜ੍ਹਾਵਾਂ ਤੇਰੀ।

*-ਰਮੇਸ਼ ਬੱਗਾ ਚੋਹਲਾ*
*[ਲੁਧਿਆਣਾ]*
*ਸੰਪਰਕ :9463132719*

# ਨਿਵੇਕਲੀਆਂ ਪੈੜਾਂ ਦਾ ਪਾਂਧੀ :
# ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ



-ਸੁਰਿੰਦਰ ਦੀਪ

ਉੱਘੇ ਸਿੱਖਿਆ-ਸ਼ਾਸਤਰੀ, ਸਾਹਿਤਕਾਰ, ਖੋਜੀ, ਮਿੱਠ ਬੋਲੜੇ, ਮਿਲਣਸਾਰ, ਮਿਹਨਤੀ, ਇਮਾਨਦਾਰ, ਸਹਿਯੋਗੀ ਸੁਭਾਅ ਦੇ ਮਾਲਕ, ਕੁਸ਼ਲ ਪ੍ਰਬੰਧਕ ਅਤੇ ਨਿਮਰਤਾ ਦੇ ਪੁੰਜ ਪ੍ਰਿੰ. ਪ੍ਰੇਮ ਸਿੰਘ ਬਜਾਜ ਦਾ ਲੰਮੇ ਅਰਸੇ ਤੋਂ ਲੇਖਕਾਂ, ਚਿੰਤਕਾਂ ਅਤੇ ਸਾਹਿਤਕਾਰਾਂ ਨਾਲ ਵਾਹ ਨਿਰੰਤਰਤਾ ਵਾਲਾ ਰਿਹਾ। ਇਸ ਦਰਵੇਸ਼ ਸ਼ਖ਼ਸੀਅਤ ਦੇ ਦਰਸ਼ਨ ਕਰਨੇ ਹੋਣ ਤਾਂ ਇਹ ਸਾਧਕ ਆਪਣੇ ਤਪ ਸਥਾਨ ਪੰਜਾਬੀ ਸਾਹਿਤ ਅਕਾਡਮੀ ਦੀ ਰੈਫ਼ਰੈਂਸ ਲਾਇਬ੍ਰੇਰੀ, ਪੰਜਾਬੀ ਭਵਨ, ਲੁਧਿਆਣਾ ਵਿਚ ਹਮੇਸ਼ਾ ਬਿਰਜਾਮਾਨ ਰਹਿੰਦੇ ਸਨ। ਕੜਕਵੀਂ ਧੁੱਪ ਅਤੇ ਕੋਰ੍ਹੇ ਵਰਗੀ ਠੰਡ ਦੇ ਦਿਨਾਂ ਵਿਚ ਜਦੋਂ ਪੰਛੀ ਵੀ ਆਪਣੇ ਆਲ੍ਹਣਿਆਂ ਵਿਚ ਆਰਾਮ ਕਰਦੇ ਹਨ, ਬਜਾਜ ਸਾਹਿਬ ਦੀ ਪੁਸਤਕਾਂ ਪ੍ਰਤੀ ਸਮਰਪਣ ਭਾਵਨਾ ਪੰਜਾਬੀ ਭਵਨ ਵਿਚਲੇ ਉਨ੍ਹਾਂ ਦੇ ਆਸਣ ਨੂੰ ਹਿਲਾ ਨਹੀਂ ਸੀ ਸਕਦੀ।



ਪ੍ਰਿੰ. ਪ੍ਰੇਮ ਸਿੰਘ ਬਜਾਜ

ਪੰਜਾਬੀ, ਅੰਗਰੇਜ਼ੀ, ਉਰਦੂ, ਹਿੰਦੀ ਤੇ ਸ਼ਾਹਮੁਖੀ ਦੇ ਗਿਆਤਾ ਪ੍ਰਿੰ. ਬਜਾਜ ਦੇ ਸ਼ਾਗਿਰਦ ਡਾਕਟਰ, ਪ੍ਰੋਫ਼ੈਸਰ ਅਤੇ ਹੋਰ ਕਈ ਵਿਭਾਗਾਂ ਵਿਚ ਉੱਚ ਅਹੁਦਿਆਂ 'ਤੇ ਬਿਰਾਜਮਾਨ ਹਨ। ਮਾਤ ਭਾਸ਼ਾ ਪੰਜਾਬੀ ਪ੍ਰਤੀ ਪ੍ਰੇਮ ਹੀ ਉਨ੍ਹਾਂ ਨੂੰ ਪੰਜਾਬੀ ਭਵਨ ਵਿਚ ਖਿੱਚ ਲਿਆਇਆ। ਬਜਾਜ ਸਾਹਿਬ ਰੈਫ਼ਰੈਂਸ ਲਾਇਬ੍ਰੇਰੀ ਅਤੇ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਰੂਹੇ-ਰਵਾਂ ਸਨ। ਜਿੱਥੇ 1993 ਤੋਂ ਲੈ ਕੇ ਆਪਣੇ ਅਖ਼ੀਰੀ ਸਮੇਂ 23 ਦਸੰਬਰ 2019 ਤੱਕ ਨਿੱਤ ਨੇਮ ਸਿਜਦਾ ਕਰਨ ਆਉਂਦੇ ਰਹੇ ।

ਲਾਇਬ੍ਰੇਰੀ ਵਿਚ ਆਉਂਦੇ ਖੋਜਾਰਥੀਆਂ ਦਾ ਸਹੀ ਮਾਰਗ ਦਰਸ਼ਨ ਕਰਦਿਆਂ ਉਨ੍ਹਾਂ ਦੇ ਖੋਜ ਕਾਰਜਾਂ ਨੂੰ ਨੇਪਰੇ ਚਾੜ੍ਹਨ ਲਈ ਖ਼ੁਦ ਪੁਸਤਕਾਂ ਲੱਭ ਕੇ ਦੇਣ ਦੇ ਨਾਲ-ਨਾਲ ਉਸਾਰੂ ਸੁਝਾਅ ਦਿੰਦੇ ਨਾ ਥੱਕਦੇ ਤੇ ਨਾ ਹਾਰਦੇ! ਸ਼ਾਹਮੁਖੀ ਲਿੱਪੀ ਦੇ ਮਾਹਿਰ ਹੋਣ ਕਰਕੇ ਸ਼ਾਹਮੁਖੀ ਲਿੱਪੀ ਸਿੱਖਣ ਵਾਲੇ ਸੈਂਕੜੇ ਵਿਦਿਆਰਥੀਆਂ ਨੇ ਇਨ੍ਹਾਂ ਤੋਂ ਉਰਦੂ ਦੀ ਮੁਹਾਰਤ ਹਾਸਿਲ ਕੀਤੀ। ਭਾਸ਼ਾ ਵਿਭਾਗ, ਪੰਜਾਬ ਵਲੋਂ ਜ਼ਿਲ੍ਹਾ ਭਾਸ਼ਾ ਦਫ਼ਤਰ ਵਿਚ ਜਨਵਰੀ 1994 ਤੋਂ 2019 ਤੱਕ ਉਰਦੂ ਆਮੋਜ਼ ਦੀਆਂ ਕਲਾਸਾਂ ਪੜ੍ਹਾਉਂਦਿਆਂ ਉਨ੍ਹਾਂ ਦੇ ਕਈ ਵਿਦਿਆਰਥੀਆਂ ਨੇ ਪੰਜਾਬ ਵਿਚੋਂ ਅਵੱਲ ਦਰਜਾ ਹਾਸਿਲ ਕੀਤਾ ਜਿਨ੍ਹਾਂ ਵਿਚ ਮੇਰਾ ਨਾਮ ਵੀ ਸ਼ਾਮਲ ਹੈ।

ਪ੍ਰਿੰਸੀਪਲ ਵਜੋਂ ਸੇਵਾ ਮੁਕਤ ਹੋਣ ਤੋਂ ਬਾਅਦ ਉਨ੍ਹਾਂ ਦਾ ਰਾਬਤਾ ਪੰਜਾਬੀ ਸਾਹਿਤ ਅਕਾਡਮੀ ਦੇ ਉਸ ਸਮੇਂ ਦੇ ਪ੍ਰਧਾਨ ਡਾ. ਸ. ਸ. ਜੌਹਲ ਜੀ ਅਤੇ ਜਨਰਲ ਸਕੱਤਰ ਡਾ. ਪਰਮਿੰਦਰ ਸਿੰਘ ਜੀ ਨਾਲ ਹੋਇਆ! ਡਾ. ਜੌਹਲ ਜੀ ਨੇ ਬਜਾਜ ਸਾਹਿਬ ਨੂੰ ਪੰਜਾਬੀ ਸਾਹਿਤ ਅਕਾਡਮੀ ਆਉਣ ਲਈ ਕਿਹਾ ਤਾਂ ਇਨ੍ਹਾਂ ਖ਼ੁਦ ਕਿਹਾ ਕਿ ਜੇ ਮੈਨੂੰ ਅਕਾਡਮੀ ਦੀ ਲਾਇਬ੍ਰੇਰੀ ਸੰਭਾਲਣ ਦਾ ਮੌਕਾ ਮਿਲੇ, ਸਾਹਿਤ ਦੀ ਸੇਵਾ ਦੇ ਨਾਲ-ਨਾਲ ਮੇਰੇ ਦਿਲ ਦੀ ਇੱਛਾ ਵੀ ਪੂਰੀ ਹੋ ਜਾਵੇਗੀ। ਇਸ ਤਰ੍ਹਾਂ ਬਜਾਜ ਸਾਹਿਬ ਨੇ 1993 ਤੋਂ ਲਾਇਬ੍ਰੇਰੀ ਦੀ ਜ਼ਿੰਮੇਂਵਾਰੀ ਸੰਭਾਲੀ। ਇੱਕ ਕਮਰੇ ਵਿਚ ਮਿੱਟੀ ਘੱਟੇ ਨਾਲ ਭਰੀਆਂ ਪੁਸਤਕਾਂ ਨੂੰ ਇੰਝ ਲੱਗਿਆ ਜਿਵੇਂ ਉਨ੍ਹਾਂ ਨੂੰ ਬਾਬਲ ਮਿਲ ਗਿਆ ਹੋਵੇ! ਉਸ ਸਮੇਂ 3000 ਪੁਸਤਕਾਂ ਦੀ ਲਾਇਬ੍ਰੇਰੀ ਹੁਣ ਤੱਕ ਲਗਪਗ 62000 ਪੁਸਤਕਾਂ ਦੀ ਲਾਇਬ੍ਰੇਰੀ ਬਣ ਚੁੱਕੀ ਹੈ। ਸਮੇਂ ਸਮੇਂ ਲਾਇਬ੍ਰੇਰੀ ਵਿਚ ਆਉਣ ਵਾਲੇ ਸਾਹਿਤਕਾਰਾਂ, ਖੋਜਾਰਥੀਆਂ, ਵਿਦਿਆਰਥੀਆਂ ਅਤੇ ਪਾਠਕਾਂ ਦਾ ਬਜਾਜ ਸਾਹਿਬ ਖਿੜੇ ਮੱਥੇ ਸਵਾਗਤ ਕਰਦੇ ਸਨ।

ਪ੍ਰੇਮ ਸਿੰਘ ਬਜਾਜ ਹੋਰਾਂ ਦਾ ਜਨਮ 13 ਫ਼ਰਵਰੀ 1931 ਨੂੰ ਪੱਛਮੀ ਪੰਜਾਬ ਦੇ ਪਿੰਡ ਬਾਰਨ, ਤਹਿਸੀਲ ਸ਼ਾਹਪੁਰ, ਜ਼ਿਲ੍ਹਾ ਸਰਗੋਧਾ, (ਪਾਕਿਸਤਾਨ) ਵਿਖੇ ਭਾਈ ਹਰਵੰਦ ਸਿੰਘ ਅਤੇ ਮਾਤਾ ਸ੍ਰੀਮਤੀ ਰਾਮ ਬਾਈ ਦੇ ਗ੍ਰਹਿ ਵਿਖੇ ਹੋਇਆ। ਚਾਰ ਸਾਲ ਦੀ ਉਮਰ ਵਿਚ ਮਾਤਾ ਦਾ ਸਾਇਆ ਆਪ ਦੇ ਸਿਰ ਤੋਂ ਉੱਠ ਗਿਆ ਸੀ। ਇਨ੍ਹਾਂ ਦੇ ਪਿਤਾ ਜੀ ਨੇ ਇਨ੍ਹਾਂ ਨੂੰ ਮਾਤਾ ਪਿਤਾ ਦੋਨਾਂ ਦਾ ਪਿਆਰ ਦਿੱਤਾ ਅਤੇ ਭਰਜਾਈ ਨੇ ਇਨ੍ਹਾਂ ਨੂੰ ਮਾਂ ਬਣ ਕੇ ਪਾਲਿਆ!

ਬਜਾਜ ਸਾਹਿਬ ਦੇ ਜੱਦੀ ਪਿੰਡ ਬਾਰਨ (ਪਾਕਿਸਤਾਨ) ਵਿਚ ਪੜ੍ਹਾਈ ਕਰਨ ਲਈ ਕੋਈ ਸਕੂਲ ਨਹੀਂ ਸੀ। ਪਿੰਡ ਤੋਂ ਚਾਰ ਕਿਲੋਮੀਟਰ ਦੀ ਵਿੱਥ 'ਤੇ ਇਕ ਸਕੂਲ ਸੀ। ਚੌਥੀ ਜਮਾਤ ਤੱਕ ਇਸੇ ਸਕੂਲ ਵਿਚ ਪੜ੍ਹਾਈ ਕੀਤੀ। ਫਿਰ ਕਸਬਾ 'ਫ਼ਰੂਕਾ' ਵਿਚ ਆ ਗਏ। ਪੰਜਵੀਂ ਤੋਂ ਦਸਵੀਂ ਤੱਕ ਖ਼ਾਲਸਾ ਹਾਈ ਸਕੂਲ ਫ਼ਰੂਕਾ (ਸਰਗੋਧਾ) ਜੋ ਸਿੰਘ ਸਭਾ ਲਹਿਰ ਦੇ ਰਾਗੀ ਭਾਈ ਹੀਰਾ ਸਿੰਘ ਦੇ ਨਾਂ ਤੇ ਸੀ, ਵਿਚ ਪੜ੍ਹਦੇ ਰਹੇ। ਉਦੋਂ ਅੰਗਰੇਜ਼ੀ ਵੀ ਪੰਜਵੀਂ ਕਲਾਸ ਤੋਂ ਸ਼ੁਰੂ ਹੋਇਆ ਕਰਦੀ ਸੀ। ਮਾਸਟਰ ਤਾਰਾ ਸਿੰਘ, ਇੰਦਰ ਸਿੰਘ, ਪੂਰਨ ਸਿੰਘ ਬੜੇ ਸਿਰੜੀ ਅਧਿਆਪਕ ਹੁੰਦੇ ਸਨ ਜੋ ਜੀਅ ਜਾਨ ਨਾਲ ਵਿਦਿਆਰਥੀਆਂ ਨੂੰ ਆਪਣੇ ਬੱਚਿਆਂ ਵਾਂਗ ਪੜ੍ਹਾਉਂਦੇ ਹੋਏ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਵੀ ਨਿਖਾਰਨ ਵਿਚ ਵੱਡਾ ਰੋਲ ਨਿਭਾਉਂਦੇ ਸਨ। 'ਫ਼ਰੂਕੇ' ਵਿਚ ਹੀ ਉਨ੍ਹਾਂ ਦੇ ਚਾਚਾ ਜੀ ਨੇ ਬਜਾਜੀ ਦੀ ਦੁਕਾਨ ਖੋਲ੍ਹ ਲਈ ਕਿ ਇਥੇ ਬੱਚਿਆਂ ਨੂੰ ਪੜ੍ਹਨ ਦਾ ਮੌਕਾ ਮਿਲ ਜਾਵੇਗਾ ਤੇ ਠਾਹਰ ਵੀ ਹੋ ਜਾਵੇਗੀ। ਉਸ ਸਮੇਂ ਹੀ ਪ੍ਰਸਿੱਧ ਰਾਗੀ ਭਾਈ ਹੀਰਾ ਸਿੰਘ ਜੀ ਨੇ ਖ਼ਾਲਸਾ ਹਾਈ ਸਕੂਲ ਖੋਲ੍ਹਿਆ ਜਿਹੜਾ ਸਾਰੀ ਤਹਿਸੀਲ ਵਿਚੋਂ ਵਿਰਲੇ ਟਾਂਵੇਂ ਸਕੂਲਾਂ ਵਿਚੋਂ ਇਕ ਸੀ। ਇਸੇ ਖ਼ਾਲਸਾ ਸਕੂਲ ਵਿਚ ਪੜ੍ਹਦਿਆਂ ਆਪ ਜੀ ਨੇ 1947 ਵਿਚ ਮੈਟ੍ਰਿਕ 'ਚੋਂ 800 ਵਿਚੋਂ 626 ਨੰਬਰ ਲੈ ਕੇ ਪਹਿਲਾ ਸਥਾਨ ਹਾਸਿਲ ਕੀਤਾ! ਉਸ ਸਮੇਂ ਪੰਜਾਬ ਯੂਨੀਵਰਸਿਟੀ ਲਾਹੌਰ ਇਮਤਿਹਾਨ ਲਿਆ ਕਰਦੀ ਸੀ। ਮੈਟ੍ਰਿਕ ਪਾਸ ਕਰਨ ਤੋਂ ਬਾਅਦ 1949 ਵਿਚ ਪਟਿਆਲੇ ਗਿਆਨੀ, ਐੱਫ਼. ਏ. ਇੰਗਲਿਸ਼ 1950 ਵਿਚ ਅਤੇ ਬੀ. ਏ. ਇੰਗਲਿਸ਼ 1951 ਵਿਚ ਕਰਕੇ 1952 ਵਿਚ ਬੀ.ਏ. ਪੂਰੀ ਕਰ ਲਈ। ਮਹਿੰਦਰਾ ਕਾਲਜ ਪਟਿਆਲੇ ਤੋਂ 1954 ਵਿਚ ਐਮ. ਏ. ਪੰਜਾਬੀ ਦਾ ਇਮਤਿਹਾਨ ਪਾਸ ਕਰ ਲਿਆ। ਨਾਲ ਹੀ ਬੀ. ਏ ਪੱਧਰ ਦੀ ਫ਼ਾਰਸੀ ਦੀ ਪ੍ਰੀਖਿਆ ਪਾਸ ਕੀਤੀ। ਮਹਿੰਦਰਾ ਕਾਲਜ ਦੇ ਪੰਜਾਬੀ ਦੇ ਪ੍ਰੋਫ਼ੈਸਰ ਅਤੇ ਉੱਚ ਕੋਟੀ ਦੇ ਵਿਦਵਾਨ ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਹਮੇਸ਼ਾ ਬਜਾਜ ਸਾਹਿਬ ਦੇ ਜੀਵਨ 'ਚ ਪ੍ਰੇਰਨਾ-ਸਰੋਤ ਅਤੇ ਰਹਿਬਰ ਰਹੇ।

1947 ਦੀ ਵੰਡ ਸਮੇਂ ਇਨ੍ਹਾਂ ਦੇ ਪਰਵਾਰ ਨੇ ਸ਼ਾਹਬਾਦ ਮਾਰਕੰਡੇ (ਹਰਿਆਣਾ) ਦੀ ਮਸੀਤ ਵਿਚ ਡੇਰਾ ਲਗਾ ਲਿਆ। ਪੇਟ ਭਰਨ ਲਈ ਛੋਟੇ ਮੋਟੇ ਕੰਮ ਕਰਨੇ ਸ਼ੁਰੂ ਕਰ ਦਿੱਤੇ। ਸ਼ਾਹਬਾਦ ਮਾਰਕੰਡੇ ਦੀ ਧਰਤੀ 'ਤੇ ਰੇੜ੍ਹੀਆਂ ਰਾਹੀਂ ਸਬਜ਼ੀ ਅਤੇ ਹੋਰ ਘਰੇਲੂ ਲੋੜਾਂ ਦੇ ਸਮਾਨ ਵੇਚਣੇ ਸ਼ੁਰੂ ਕਰ ਦਿੱਤੇ ਜਿਸ ਨਾਲ ਘਰ ਦਾ ਗੁਜ਼ਾਰਾ ਤੁਰਨ ਲੱਗਿਆ। ਆਪਣਾ ਕਾਰੋਬਾਰ ਛੱਡ ਕੇ ਆਏ ਇਨਸਾਨ ਨੂੰ ਛੋਟੇ ਮੋਟੇ ਕੰਮ ਕਰਨੇ ਤਾਂ ਬੜੇ ਔਖੇ ਲੱਗਦੇ ਹਨ ਪਰ ਬਜਾਜ ਸਾਹਿਬ ਵਰਗਾ ਮਿਹਨਤੀ, ਸਿਰੜ ਦਾ ਪੱਕਾ ਅਤੇ ਇਮਾਨਦਾਰ ਇਨਸਾਨ ਇਹ ਸਭ ਪ੍ਰਮਾਤਮਾ ਦਾ ਭਾਣਾ ਸਮਝ ਕੇ ਖਿੜੇ ਮੱਥੇ ਮੰਨਦਾ ਸੀ। ਫਿਰ 1949 ਵਿਚ ਮਿਊਂਸਪਲ ਕਾਰਪੋਰੇਸ਼ਨ, ਪਟਿਆਲਾ ਦੇ ਦਫ਼ਤਰ ਵਿਚ ਬਜਾਜ ਸਾਹਿਬ ਨੂੰ ਕਲਰਕ ਦੀ ਨੌਕਰੀ ਮਿਲ ਗਈ। ਸੰਨ 1950 ਵਿਚ ਸੀਨੀਅਰ ਸਪੋਰਟਸ ਕਲਰਕ ਵਜੋਂ ਸਰਕਾਰੀ ਮਹਿੰਦਰਾ ਕਾਲਜ ਪਟਿਆਲਾ ਵਿਖੇ ਬਜਾਜ ਸਾਹਿਬ ਨੂੰ ਬਤੌਰ ਕਲਰਕ ਸੇਵਾਵਾਂ ਨਿਭਾਉਣ ਦਾ ਮੌਕਾ ਮਿਲਿਆ। ਇਥੇ ਸ਼ਰਨਾਰਥੀਆਂ ਵਾਸਤੇ ਪੜ੍ਹਾਈ ਦਾ ਪ੍ਰਬੰਧ ਕੀਤਾ ਹੋਇਆ ਸੀ ਅਤੇ ਉਨ੍ਹਾਂ ਦੀ ਹੀ ਸਹੂਲਤ ਮੁਤਾਬਕ ਪੀਰੀਅਡ ਲੱਗਦੇ ਹੁੰਦੇ ਸਨ ਤਾਂ ਜੋ ਲੋੜਵੰਦ ਵਿਦਿਆਰਥੀ ਨੌਕਰੀ ਦੇ ਨਾਲ ਨਾਲ ਪੜ੍ਹਾਈ ਕਰਕੇ ਆਪੋ ਆਪਣਾ ਮੁਸਤਕਬਿਲ ਸੰਵਾਰ ਸਕਣ ਜਿਸ ਨੂੰ ਉਹ ਆਪਣਾ ਸੁਭਾਗ ਮੰਨਦੇ ਸਨ ਕਿਉਂਕਿ ਉਹ ਤਾਂ ਚਾਹੁੰਦੇ ਹੀ ਇਹੀ ਸਨ ਕਿ ਵਿੱਦਿਆ ਦਾ ਚਾਨਣ ਵੰਡ ਸਕਣ। ਇਹ ਨੌਕਰੀ ਉਸ ਮੰਜ਼ਿਲ ਵੱਲ ਵਧਣ ਦਾ ਪਹਿਲਾ ਕਦਮ ਸੀ। ਪ੍ਰੇਮ ਸਿੰਘ ਹੋਰਾਂ ਦੇ ਮਨ ਦੀ ਤੀਬਰ ਇੱਛਾ ਸੀ ਕਿ ਅਰਥ ਸ਼ਾਸਤਰ ਦੀ ਐਮ.ਏ. ਕਰਕੇ ਬੱਚਿਆਂ ਨੂੰ ਪੜ੍ਹਾਉਣ। ਪ੍ਰੋ. ਪ੍ਰੀਤਮ ਸਿੰਘ ਦੀ ਪ੍ਰੇਰਨਾ ਨਾਲ ਬਜਾਜ ਸਾਹਿਬ ਨੇ 1952-54 ਦੇ ਬੈਚ ਵਿਚ ਪ੍ਰੋ. ਪ੍ਰੀਤਮ ਸਿੰਘ ਹੋਰਾਂ ਦੀ ਕਲਾਸ ਵਿਚ ਐਮ. ਏ. ਪੰਜਾਬੀ ਕੀਤੀ। ਇਨ੍ਹਾਂ ਦੇ ਸਹਿ-ਪਾਠੀਆਂ ਵਿਚ ਡਾ. ਦਲੀਪ ਕੌਰ ਟਿਵਾਣਾ ਤੇ ਪ੍ਰੋ. ਕਿਰਪਾਲ ਸਿੰਘ ਕੋਮਲ ਸਨ।

ਪ੍ਰਿੰ. ਪ੍ਰੇਮ ਸਿੰਘ ਬਜਾਜ ਹੋਰਾਂ ਦਾ ਅਧਿਆਪਨ ਕਾਰਜ 1954 ਵਿਚ ਐਸ. ਡੀ. ਕਾਲਜ ਹੁਸ਼ਿਆਰਪੁਰ ਵਿਖੇ ਪੰਜਾਬੀ ਦੇ ਲੈਕਚਰਾਰ ਲੱਗ ਕੇ ਸ਼ੁਰੂ ਹੋਇਆ। ਜੂਨ 1959 ਵਿਚ ਜਗਰਾਉਂ ਵਿਚ ਲਾਜਪਤ ਰਾਏ ਮੈਮੋਰੀਅਲ ਕਾਲਜ ਖੁੱਲ੍ਹ ਗਿਆ। ਕਾਲਜ ਦੇ ਸ਼ੁਰੂਆਤੀ ਦੌਰ ਵਿਚ ਹੀ ਬਜਾਜ ਸਾਹਿਬ ਕਾਲਜ ਵਿਚ ਪੰਜਾਬੀ ਲੈਕਚਰਾਰ ਲੱਗ ਗਏ। ਲੰਮਾ ਅਰਸਾ ਸਾਹਿਤ ਦੇ ਅਧਿਆਪਨ ਉਪਰੰਤ ਇਸੇ ਕਾਲਜ ਵਿਚੋਂ 1990 ਵਿਚ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾ ਮੁਕਤ ਹੋ ਗਏ। ਉਪਰੰਤ ਢਾਈ ਸਾਲ ਡੀ. ਏ. ਵੀ ਪਬਲਿਕ ਸਕੂਲ ਮੁਕੰਦਪੁਰ ਦੇ ਪ੍ਰਿੰਸੀਪਲ ਰਹੇ।

ਪ੍ਰਿੰ. ਪ੍ਰੇਮ ਸਿੰਘ ਬਜਾਜ ਹੋਰਾਂ ਦੀ ਸਾਹਿਤਕ ਦੇਣ ਵਿਚ ਵਿਸ਼ੇਸ਼ ਤੌਰ ਤੇ ਜ਼ਿਕਰ ਆਉਂਦਾ ਹੈ ਪੁਸਤਕ 'ਦੋ ਪੈੜਾਂ ਇਤਿਹਾਸ ਦੀਆਂ' ਦਾ। ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵਲੋਂ

ਪ੍ਰਕਾਸ਼ਿਤ ਕੀਤੇ ਜਾਂਦੇ ਪੰਜਾਬੀ ਰਸਾਲੇ ਆਲੋਚਨਾ ਦੇ ਜੁਲਾਈ, ਅਗਸਤ, ਸਤੰਬਰ 1965 ਦੇ ਅੰਕ ਵਿਚ ਬਾਬਾ ਮੁਨਸ਼ਾ ਸਿੰਘ ਦੁਖੀ ਬਾਰੇ ਅਤੇ ਬਾਬਾ ਸੋਹਣ ਸਿੰਘ ਭਕਨਾ ਨਾਲ ਕੀਤੀ ਇੰਟਰਵਿਊ ਨੂੰ ਅਪ੍ਰੈਲ, ਮਈ, ਜੂਨ 1967 ਦੇ ਅੰਕ ਵਿਚ ਪ੍ਰਕਾਸ਼ਿਤ ਕੀਤਾ ਗਿਆ। ਉਪਰੰਤ ਇਨ੍ਹਾਂ ਇੰਟਰਵਿਊਆਂ ਨੂੰ ਪੁਸਤਕ ਰੂਪ ਵਿਚ 'ਦੋ ਪੈੜਾਂ ਇਤਿਹਾਸ ਦੀਆਂ' ਨਾਮ ਹੇਠ 2014 'ਚ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵਲੋਂ ਪ੍ਰਕਾਸ਼ਿਤ ਕੀਤਾ ਗਿਆ। ਇਹ ਪੁਸਤਕ ਅਜਿਹੀ ਨਾਯਾਬ ਰਚਨਾ ਹੈ ਜਿਸ ਨੇ ਪੰਜਾਬ ਦੀਆਂ ਦੋ ਸਿਰਮੌਰ ਸ਼ਖ਼ਸੀਅਤਾਂ ਅਤੇ ਉੱਘੇ ਸੁਤੰਤਰਤਾ ਸੰਗਰਾਮੀਆਂ ਦੀਆਂ ਯਾਦਾਂ ਨੂੰ ਹਮੇਸ਼ਾ ਲਈ ਪੰਜਾਬੀ ਜ਼ੁਬਾਨ ਤੇ ਸਾਹਿਤ ਦਾ ਸਰਮਾਇਆ ਬਣਾ ਦਿੱਤਾ ਹੈ।

ਬਜਾਜ ਸਾਹਿਬ ਡਾ. ਪਰਮਿੰਦਰ ਸਿੰਘ ਦੀ ਪ੍ਰੇਰਨਾ ਨਾਲ 1960 ਵਿਚ ਅਕਾਡਮੀ ਪਰਵਾਰ ਵਿਚ ਸ਼ਾਮਲ ਹੋਏ ਅਤੇ ਇਨ੍ਹਾਂ ਦਾ ਜੀਵਨ ਮੈਂਬਰਸ਼ਿਪ ਨੰਬਰ 117 ਹੈ। 1998 ਤੋਂ 2000 ਤੱਕ ਬਜਾਜ ਹੋਰੀਂ ਰੈਫ਼ਰੈਂਸ ਲਾਇਬ੍ਰੇਰੀ ਦੀਆਂ ਸੇਵਾਵਾਂ ਦੇ ਨਾਲ-ਨਾਲ ਅਕਾਡਮੀ ਦੇ ਜਨਰਲ ਸਕੱਤਰ ਵਜੋਂ ਕਾਰਜਸ਼ੀਲ ਰਹੇ, ਉਪਰੰਤ ਦੋ ਸਾਲ ਪ੍ਰਬੰਧਕੀ ਅਫ਼ਸਰ ਵਜੋਂ ਸੇਵਾ ਨਿਭਾਈ। ਸਾਲ 2002 ਤੋਂ 2008 ਤੱਕ ਲਗਾਤਾਰ ਛੇ ਸਾਲ ਬਤੌਰ ਮੀਤ ਪ੍ਰਧਾਨ ਸੇਵਾਵਾਂ ਨਿਭਾਉਂਦੇ ਰਹੇ। ਅਖ਼ੀਰੀ ਸਮੇਂ ਤੱਕ ਪ੍ਰਬੰਧਕੀ ਬੋਰਡ ਦੀਆਂ ਇਕੱਤ੍ਰਤਾਵਾਂ ਵਿਚ ਵਿਸ਼ੇਸ਼ ਤੌਰ 'ਤੇ ਇਨ੍ਹਾਂ ਨੂੰ ਬੁਲਾਇਆ ਜਾਂਦਾ ਰਿਹਾ ਹੈ। ਬਜਾਜ ਸਾਹਿਬ ਨੂੰ ਜ਼ਿੰਦਗੀ ਵਿਚ ਅਨੇਕਾਂ ਮਾਨ-ਸਨਮਾਨ ਮਿਲੇ। ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਨੇ ਆਪਣੇ ਸਰਵ-ਉੱਚ ਸਨਮਾਨ "ਫ਼ੈਲੋਸ਼ਿਪ" ਨਾਲ 22 ਸਤੰਬਰ 2013 ਨੂੰ ਪੰਜਾਬੀ ਭਵਨ, ਲੁਧਿਆਣਾ ਵਿਖੇ ਸਨਮਾਨਤ ਕੀਤਾ।

ਸੇਵਾ ਮੁਕਤੀ ਤੋਂ ਬਾਅਦ ਪੰਜਾਬੀ ਅਧਿਆਪਨ ਤੇ ਬਤੌਰ ਪ੍ਰਿੰਸੀਪਲ ਪ੍ਰਸ਼ਾਸਨਿਕ ਅਨੁਭਵ ਉਪਰੰਤ ਨਿਰੋਲ ਮਿਸ਼ਨਰੀ ਭਾਵਨਾ ਨਾਲ ਸਤੰਬਰ 1993 ਤੋਂ ਆਨਰੇਰੀ ਡਾਇਰੈਕਟਰ ਦੇ ਤੌਰ ਤੇ ਲਾਇਬ੍ਰੇਰੀ ਦੀ ਸੇਵਾ-ਸੰਭਾਲ ਦੀ ਜ਼ਿੰਮੇਂਵਾਰੀ ਸੰਭਾਲੀ। 1993 ਤੋਂ ਥੋੜ੍ਹੀਆਂ ਜਿਹੀਆਂ ਪੁਸਤਕਾਂ ਤੋਂ ਸ਼ੁਰੂ ਹੋਈ ਲਾਇਬ੍ਰੇਰੀ ਅੱਜ 62000 ਪੁਸਤਕਾਂ ਦੀ ਪੰਜਾਬ ਰੈਫ਼ਰੈਂਸ ਤੇ ਖੋਜ ਲਾਇਬ੍ਰੇਰੀ ਦੇ ਰੂਪ ਵਿਚ ਸਾਡੇ ਸਾਹਮਣੇ ਹੈ। ਪੰਜਾਬੀ ਸਾਹਿਤ ਅਕਾਡਮੀ ਦੇ ਪ੍ਰਧਾਨ ਪ੍ਰੋ. ਰਵਿੰਦਰ ਸਿੰਘ ਭੱਠਲ ਦੇ ਸ਼ਬਦਾਂ ਵਿਚ "ਸੱਠ ਹਜ਼ਾਰ ਤੋਂ ਵੱਧ ਪੁਸਤਕਾਂ ਦੇ ਗਿਆਨ ਦਾ ਚੰਦੋਆ ਸਾਡੇ ਸਿਰਾਂ ਤੇ ਤਣਿਆ ਹੋਇਆ ਹੈ, ਇਹਦਾ ਸਿਹਰਾ ਸਿਰਫ਼ ਤੇ ਸਿਰਫ਼ ਬਜਾਜ ਸਾਹਿਬ ਨੂੰ ਜਾਂਦਾ ਹੈ।"

ਪੰਜਾਬੀ ਸਾਹਿਤ ਅਕਾਡਮੀ ਦੀ ਰੈਫ਼ਰੈਂਸ ਤੇ ਖੋਜ ਲਾਇਬ੍ਰੇਰੀ ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ ਦੀ ਅਣਥੱਕ ਮਿਹਨਤ ਦੀ ਮੂੰਹ ਬੋਲਦੀ ਤਸਵੀਰ ਹੈ। ਬਜਾਜ ਸਾਹਿਬ ਅਖ਼ੀਰੀ ਵਾਰ 23 ਦਸੰਬਰ 2019 ਨੂੰ ਲਾਇਬ੍ਰੇਰੀ ਵਿਚ ਆਏ ਅਤੇ ਰੋਜ਼ਾਨਾ ਅਨੁਸਾਰ ਕੁਝ ਪੁਸਤਕਾਂ ਦੀ ਸਾਂਭ ਸੰਭਾਲ ਕੀਤੀ। ਦੁਪਹਿਰ ਕੁ ਸਮੇਂ ਸਟਾਫ਼ ਨੂੰ ਕਹਿਣ ਲੱਗੇ ਮੈਨੂੰ ਠੰਢ ਲੱਗ ਰਹੀ ਹੈ ਅਤੇ ਮੈਨੂੰ ਘਰ ਪਹੁੰਚਾਉਣ ਦਾ ਪ੍ਰਬੰਧ ਕਰੋ। ਲਾਇਬ੍ਰੇਰੀ ਦਾ ਇਕ ਵਿਦਿਆਰਥੀ ਉਨ੍ਹਾਂ ਦੇ ਨਾਲ ਗਿਆ ਅਤੇ ਘਰ ਛੱਡ ਕੇ ਆਇਆ। ਕਿਸੇ ਨੂੰ ਅੰਦਾਜ਼ਾ ਵੀ ਨਹੀਂ ਸੀ ਕਿ ਕਲ੍ਹ ਨੂੰ ਬਜਾਜ ਸਾਹਿਬ ਨੇ ਅਕਾਡਮੀ ਨਹੀਂ ਆਉਣਾ। 24 ਦਸੰਬਰ 2019 ਦੀ ਸ਼ਾਮ ਨੂੰ ਬਜਾਜ ਸਾਹਿਬ ਦੇ ਬੇਟੇ ਸ. ਤੇਜਿੰਦਰਬੀਰ ਸਿੰਘ ਦੇ ਫ਼ੋਨ ਨੇ ਸਭ ਨੂੰ ਝੰਜੋੜ ਕੇ ਰੱਖ ਦਿੱਤਾ। 4. 45 ਮਿੰਟ 'ਤੇ ਪ੍ਰਿੰ. ਪ੍ਰੇਮ ਸਿੰਘ ਬਜਾਜ ਸਾਹਿਬ ਦੇ ਸਦੀਵੀ ਵਿਛੋੜੇ ਨਾਲ ਪੰਜਾਬੀ ਸਾਹਿਤ ਜਗਤ ਅਤੇ ਲਾਇਬ੍ਰੇਰੀ ਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਪੈ ਗਿਆ।

ਮੈਂ ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ ਬਾਰੇ "**ਪੁਸਤਕ ਪ੍ਰੇਮੀ : ਪ੍ਰੇਮ ਸਿੰਘ ਬਜਾਜ**" ਪੁਸਤਕ ਲਿਖੀ ਹੈ। ਮੈਨੂੰ ਇਸ ਗਲ ਦਾ ਅਫ਼ਸੋਸ ਹੈ ਕਿ ਉਨ੍ਹਾਂ ਦੇ ਹੁੰਦਿਆਂ ਪ੍ਰਿੰਟ ਹੋ ਕੇ ਰੀਲੀਜ਼ ਨਹੀਂ ਹੋ ਸਕੀ। ਪਰ ਇਕ ਗੱਲ ਦੀ ਤਸੱਲੀ ਵੀ ਜ਼ਰੂਰ ਹੈ ਕਿ ਬਜਾਜ ਸਾਹਿਬ ਨੇ ਖ਼ੁਦ ਪੁਸਤਕ ਦੀ ਪਰੂਫ਼ ਰੀਡਿੰਗ ਕਰਦਿਆਂ ਦੋ ਵਾਰ ਪੁਸਤਕ ਪੜ੍ਹੀ। ਲਗਪਗ ਇਕ ਮਹੀਨੇ ਤੋਂ ਬਜਾਜ ਸਾਹਿਬ ਜਦੋਂ ਅਕਾਡਮੀ ਦੇ ਦਫ਼ਤਰ ਆਉਂਦੇ ਤਾਂ ਮੈਨੂੰ ਕਹਿੰਦੇ, "ਬੇਟਾ ਮੇਰਾ ਹੁਣ ਕੋਈ ਪਤਾ ਨਹੀਂ, ਕਦੋਂ ਪ੍ਰਮਾਤਮਾ ਦਾ ਬੁਲਾਵਾ ਆ ਜਾਵੇ। ਤੂੰ ਕਿਤਾਬ ਜਲਦੀ ਛਪਵਾ ਲੈ।" ਮੇਰਾ ਖਿਆਲ ਹੈ ਪੁਸਤਕ ਵਿਚ ਉਨ੍ਹਾਂ ਵਲੋਂ ਲਿਖੇ ਗਏ ਦੋ ਪੰਨੇ 'ਦਿਲ ਦੀਆਂ ਗਹਿਰਾਈਆਂ ਤੋਂ' ਸਿਰਲੇਖ ਹੇਠ ਸ਼ਾਇਦ ਉਨ੍ਹਾਂ ਦੀ ਅਖ਼ੀਰਲੀ ਸਾਹਿਤਕ ਰਚਨਾ ਹੈ। ਬਜਾਜ ਸਾਹਿਬ ਦੇ ਵਿਛੋੜੇ ਨਾਲ ਮੈਨੂੰ ਤਾਂ ਇੰਜ ਲੱਗਿਆ ਜਿਵੇਂ ਇਕ ਵਾਰ ਫਿਰ ਮੇਰੇ ਦਾਦਾ ਜੀ ਮੈਨੂੰ ਵਿਛੋੜਾ ਦੇ ਗਏ ਹਨ। ਨਿਵੇਕਲੀਆਂ ਪੈੜਾਂ ਪਾਉਣ ਵਾਲੇ ਇਸ ਪਾਂਧੀ ਦਾ ਕੰਮ ਹਮੇਸ਼ਾ ਪ੍ਰੇਰਨਾ ਦਿੰਦਾ ਰਹੇਗਾ ਅਤੇ ਲਾਇਬ੍ਰੇਰੀ ਵਿਚ ਆਉਣ ਵਾਲੇ ਵਿਦਵਾਨ, ਖੋਜਾਰਥੀ, ਵਿਦਿਆਰਥੀ ਅਤੇ ਸਟਾਫ਼ ਹਮੇਸ਼ਾ ਉਨ੍ਹਾਂ ਨੂੰ ਯਾਦ ਕਰਦੇ ਰਹਿਣਗੇ।

ਪੰਜਾਬੀ ਭਵਨ, ਲੁਧਿਆਣਾ।
ਸੰਪਰਕ -62833-85937



# ਸਤਿ ਸੁਹਾਣੁ ਸਦਾ ਮਨਿ ਚਾਉ

-ਮੁਹਿੰਦਰ ਸਿੰਘ ਕੂਕਾ

'ਜਪੁ ਸਾਹਿਬ' ਅਥਵਾ 'ਜਪੁਜੀ ਸਾਹਿਬ' ਸ੍ਰੀ ਆਦਿ ਗ੍ਰੰਥ ਸਾਹਿਬ ਦੇ ਆਰੰਭ ਵਿੱਚ ਹੀ ਦਰਜ ਹੋਣ ਕਰਕੇ ਪ੍ਰਤੱਖ ਹੈ ਕਿ ਇਹ ਬਾਣੀ ਸਤਿਗੁਰੂ ਨਾਨਕ ਦੇਵ ਜੀ ਦੀ ਸਰਵੋਤਮ ਤੇ ਮਹਾਨ ਰਚਨਾ ਹੈ। ਸਿੱਖ ਧਰਮ ਦੇ ਮੂਲ ਮੰਤ੍ਰ (ੴ ਸਤਿਨਾਮੁ .......... ਨਾਨਕ ਹੋਸੀ ਭੀ ਸਚੁ) ਨਾਲ ਆਰੰਭ ਹੋ ਕੇ ਨਿੱਕੇ-ਨਿੱਕੇ ਵਾਕਾਂ ਨਾਲ ਸਜੇ-ਸ਼ਿੰਗਾਰੇ 38 ਪਦੇ ਤੇ ਅੰਤ ਵਿੱਚ ਇੱਕ ਸਲੋਕ (ਪਵਣੁ ਗੁਰੂ .............ਕੇਤੀ ਛੁਟੀ ਨਾਲਿ) ਸਹਿਤ 'ਜਪੁ ਸਾਹਿਬ' ਸੰਪੂਰਨ ਹੁੰਦਾ ਹੈ। ਇਹ ਬਾਣੀ ਆਪਣੇ ਕਾਵਿ-ਰੂਪ ਤੇ ਆਕਾਰ ਪੱਖੋਂ ਅਤਿ-ਨਿਵੇਕਲੀ, ਕਲਾਸਿਕ ਅਤੇ ਅਤੀ ਸੰਖੇਪ ਹੈ ਪਰ ਇਸ ਦਾ ਵਿਚਾਰ-ਘੇਰਾ ਬਹੁਤ ਹੀ ਵਸੀਹ ਤੇ ਵਿਸ਼ਾਲ ਹੈ, ਜਿਵੇਂ ਸਤਿਗੁਰਾਂ ਨੇ ਅਥਾਹ ਤੇ ਅਸੀਮ ਸਾਗਰ ਨੂੰ ਗਾਗਰ ਵਿੱਚ ਬੰਦ ਕਰ ਦਿੱਤਾ ਹੋਵੇ। 'ਜਪੁ ਸਾਹਿਬ' ਨੂੰ ਸਮੁੱਚੀ ਗੁਰਬਾਣੀ ਦਾ ਸਾਰ ਵੀ ਮੰਨਿਆ ਗਿਆ ਹੈ। ਇਹਦੇ 38 ਪਦਿਆਂ ਨੂੰ ਪਉੜੀਆਂ ਵੀ ਕਹਿ ਲਿਆ ਜਾਂਦਾ ਹੈ ਪਰੰਤੂ 'ਪਉੜੀ' ਦਾ ਸਹੀ ਕਾਵਿ-ਰੂਪ ਸ੍ਰੀ ਆਦਿ ਗ੍ਰੰਥ ਸਾਹਿਬ 'ਚ ਦਰਜ ਕੀਤੀਆਂ ਗਈਆਂ ਬਾਈ ਵਾਰਾਂ ਅਤੇ ਸ੍ਰੀ ਦਸਮੇਸ਼ ਜੀ ਦੀ ਰਚਨਾ 'ਚੰਡੀ ਦੀ ਵਾਰ' ਵਿੱਚ ਉਪਲਬਧ ਹੈ। 'ਜਪੁ ਸਾਹਿਬ' ਦੇ ਕੁਝ ਵਾਕ/ਵਾਕ-ਅੰਸ਼ ਏਨੇ ਕਠਿਨ, ਸੰਖੇਪ ਤੇ ਗੂੜ੍ਹ ਰਹੱਸ ਭਰਪੂਰ ਹਨ ਕਿ ਪਾਠਕ ਓਥੇ ਰੁਕਣ, ਸੋਚਣ ਤੇ ਖੋਜਣ ਲਈ ਮਜਬੂਰ ਹੋ ਜਾਂਦਾ ਹੈ। ਅਜਿਹੇ ਵਾਕਾਂ ਵਿੱਚੋਂ ਹੀ ਇੱਕੀਵੇਂ ਪਦੇ ਅੰਦਰ ਆਏ ਇਹ ਦੋਵੇਂ ਵਾਕ ਕਾਵਿ-ਗੁਣ ਤੇ ਭਾਵ-ਅਰਥ ਪੱਖੋਂ ਆਚੰਭਿਤ ਕਰਨ ਵਾਲੇ ਹਨ :-

ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥

ਇਹਨਾਂ ਵਾਕਾਂ ਦੀ ਗਹਿਰਾਈ, ਗੰਭੀਰਤਾ ਤੇ ਵਿਸ਼ਾਲਤਾ ਨੂੰ ਖੋਜਣ ਤੇ ਸਮਝਣ ਦੀ ਕਿਰਿਆ ਹੀ ਹਥਲੇ ਲੇਖ ਦੀ ਜਨਮ-ਦਾਤੀ ਹੈ। ਜ਼ਾਹਿਰ ਹੈ ਕਿ ਵਿਦਵਾਨਾਂ ਦੀ ਰਾਇ ਲੈਣੀ ਵੀ ਜ਼ਰੂਰੀ ਹੋ ਗਈ ਹੈ।

'ਜਪੁ ਸਾਹਿਬ' ਦੇ ਕਈ ਟੀਕੇ ਸਿੱਖ, ਗ਼ੈਰ-ਸਿੱਖ ਤੇ ਕੁਝ ਯੂਰਪੀਅਨ ਵਿਦਵਾਨਾਂ ਵਲੋਂ ਕੀਤੇ ਗਏ ਹਨ। ਫਰੀਦਕੋਟੀਆਂ ਦਾ ਟੀਕਾ, ਪ੍ਰੋ. ਸਾਹਿਬ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਉਦਾਸੀ ਵਿਦਵਾਨ ਸਵਾਮੀ ਹਰਨਾਮ ਦਾਸ, ਸ੍ਰੀ ਵਿਨੋਬਾ ਭਾਵੇ, ਓਸ਼ੋ ਰਜਨੀਸ਼, MA Macau LIFFE John Clark Archer ਦੇ ਟੀਕੇ ਪ੍ਰਸਿੱਧ ਹਨ। ਆਖ਼ਰੀ ਚਾਰ ਲੇਖਕਾਂ ਦੇ ਟੀਕੇ ਇਸ ਲੇਖਕ ਨੇ ਪੜ੍ਹੇ-ਵਾਚੇ ਹਨ। ਓਸ਼ੋ ਰਜਨੀਸ਼ ਨੇ ਤਾਂ ਟੀਕੇ ਵਜੋਂ ਪੂਰੀ ਪੁਸਤਕ (ੴ ਸਤਿਨਾਮੁ) ਹੀ ਲਿਖ ਦਿੱਤੀ ਹੈ। ਵਿਨੋਬਾ ਭਾਵੇ ਜੀ ਦੇ ਵਿਚਾਰ ਪਾਠਕ ਨੂੰ ਮੁਤਾਸਿਰ ਕਰਦੇ ਹਨ। ਡਾਕਟਰ ਗੁਰਬਚਨ ਸਿੰਘ ਤਾਲਿਬ ਨੇ ਇਨ੍ਹਾਂ ਦੇ ਟੀਕੇ ਦਾ ਅੰਗਰੇਜ਼ੀ ਅਨੁਵਾਦ ਕਰ ਕੇ ਪਟਿਆਲਾ ਯੂਨੀਵਰਸਿਟੀ ਵੱਲੋਂ ਛਪਵਾਇਆ ਅਤੇ ਇਹਦੇ ਵਿੱਚ ਹੀ ਵਿਨੋਬਾ ਜੀ ਦੀ ਕੁਮੈਂਟਰੀ ਤੋਂ ਪਹਿਲਾਂ ਮੈਕਾਲਿਫ਼ ਵਲੋਂ ਕੀਤਾ ਗਿਆ 'ਜਪੁ ਸਾਹਿਬ' ਦਾ ਅਨੁਵਾਦ ਵੀ ਛਾਪ ਦਿੱਤਾ ਹੈ।

ਪਦਿਆਂ ਦੀ ਤਰਤੀਬ ਅਨੁਸਾਰ, ਉੱਪਰ ਦਿਤੇ ਗਏ ਦੋ ਵਾਕਾਂ ਦਾ ਅੰਗਰੇਜ਼ੀ ਤਰਜਮਾ ਮੈਕਾਲਿਫ਼ ਨੇ ਇੰਜ ਕੀਤਾ ਹੈ:-

"From the self existent proceeded Maya (Athi) whence issued a word which produced Brahma and the rest. Thou are true, Thou are beautiful, there is ever pleasure in Thy heart."

(ਭਾਵ ਅਰਥ :- ਉਸ ਸੈਭੰ (ਸੁਯੰਭੂ) ਪ੍ਰਭੂ ਨੇ ਆਪਣੀ ਹੋਂਦ ਵਿੱਚੋਂ ਮਾਇਆ (ਅਥਿ) ਪੈਦਾ ਕੀਤੀ ਤੇ ਇੱਕ 'ਸ਼ਬਦ' ਰਾਹੀਂ ਬ੍ਰਹਮਾ ਅਤੇ ਹੋਰ ਸਭ ਕੁਝ ਹੋਂਦ ਵਿੱਚ ਆਇਆ। ਹੇ ਅਕਾਲ ਪੁਰਖ ! ਤੂੰ ਸੱਚਾ (ਸਤਿ-ਸਰੂਪ) ਹੈਂ, ਸੁੰਦਰ ਹੈਂ ਅਤੇ ਸਦੀਵੀ ਆਨੰਦ ਦੀ ਅਵਸਥਾ ਅੰਦਰ ਵਿਦਮਾਨ ਅਥਵਾ ਇਸਥਿਤ ਹੈਂ।)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਸੰਨ 1936-41 ਦੌਰਾਨ ਪ੍ਰਿੰਸੀਪਲ ਤੇਜਾ ਸਿੰਘ, ਬਾਵਾ ਹਰਕ੍ਰਿਸ਼ਨ ਤੇ ਪ੍ਰੋਫੈਸਰ ਨਰਾਇਣ ਸਿੰਘ ਦੁਆਰਾ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ 'ਸ਼ਬਦਾਰਥ ਸਹਿਤ ਚਾਰ ਸੈਂਚੀਆਂ' ਤਿਆਰ ਕਰਵਾ ਕੇ ਛਪਵਾਈਆਂ ਸਨ। ਇਸ ਸੈੱਟ ਦੇ ਕਈ ਸੰਸਕਰਨ ਛਪ ਚੁੱਕੇ ਹਨ। ਸੈਂਚੀ ਪਹਿਲੀ ਦੇ ਸ਼ਬਦਾਰਥ ਪੰਨਾ 4 ਉੱਪਰ ਉਪਰੋਕਤ ਦੋ ਪੰਕਤੀਆਂ ਦੇ ਅਰਥ ਇਹ ਦਿੱਤੇ ਹਨ:-

" ................ ਰੱਬ ਹੀ ਕਰਨ ਕਾਰਨ ਸਮਰੱਥ ਹੈ, ਉਸਦੀ

ਥਾਂ ਮਾਇਆ ਜਾਂ ਓਅੰ, ਕੁੰਨ ਆਦਿ ਕਿਸੇ ਸ਼ਬਦ ਜਾਂ ਬ੍ਰਹਮਾ ਨੇ ਸ੍ਰਿਸ਼ਟੀ ਨਹੀਂ ਰਚੀ, ਉਸਨੇ ਆਪ ਹੀ ਰਚੀ ਹੈ।"

ਇਸ ਕਥਨ/ਅਰਥ ਦੇ ਵਿਸ਼ਲੇਸ਼ਣ ਵਜੋਂ ਏਨਾਂ ਹੀ ਕਹਿਣਾ ਹੈ ਕਿ ਸ੍ਰਿਸ਼ਟੀ ਤਾਂ ਰੱਬ ਨੇ ਹੀ ਰਚੀ ਪਰੰਤੂ 'ਓਅੰਕਾਰ' ਸ਼ਬਦ ਦਾ ਉਚਾਰਨ ਕਰਕੇ ਕਿਉਂਕਿ ਸਤਿਗੁਰੂ ਨਾਨਕ ਦੇਵ ਜੀ ਦੇ ਆਪਣੇ ਵਾਕ ਹੀ ਇਸ ਤੱਥ ਨੂੰ ਸਿੱਧ ਕਰਦੇ ਹਨ- 'ਕੀਤਾ ਪਸਾਓ ਏਕੋ ਕਵਾਉ' (ਜਪੁ ਸਾਹਿਬ) ਅਤੇ ਓਅੰਕਾਰ ਬ੍ਰਹਮਾ ਉਤਪਤਿ॥ ਓਅੰਕਾਰਿ ਕੀਆ ਜਿਨਿ ਚਿਤਿ॥ ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥ (ਦੱਖਣੀ ਓਅੰਕਾਰ)

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ (ਇਸ ਕੋਸ਼ ਦੇ ਪੰਨਾ 98 ਉੱਪਰ, ਭਾਸ਼ਾ ਵਿਭਾਗ ਪੰਜਾਬ ਦੇ ਸੰਸਕਰਣ 2006 ਅਨੁਸਾਰ) ਇਨ੍ਹਾਂ ਵਾਕਾਂ ਦੇ ਅਰਥ ਇੰਜ ਕਰਦੇ ਹਨ:-

"ਅਥ ਸ਼ਬਦ ਹੈ ਜਿਸਦੇ ਮੁੱਢ, ਸ੍ਵਸ੍ਤਿ (ਓਅੰ) ਅਤੇ ਅਥਿ (ਹੁਣ) ਸ਼ਬਦ ਤੋਂ ਆਰੰਭ ਹੋਣ ਵਾਲੀ ਬ੍ਰਹਮਾ ਦੀ ਬਾਣੀ, ਸਿੱਖ ਮੰਤ੍ਰ 'ਸਤਿਨਾਮੁ', ਅਰਬੀ 'ਸੁਬਹਾਨ' ਦਾ ਸਦਾ ਮਨਿ ਵਿੱਚ ਚਾਉ ਹੈ।"

ਉਪਰੋਕਤ ਟਿੱਪਣੀ/ਅਰਥ ਪੜ੍ਹ ਕੇ ਬੜੀ ਹੈਰਾਨੀ ਹੁੰਦੀ ਹੈ ਕਿ ਸਿੱਖ ਧਰਮ ਦੇ ਇਸ ਧੁਰੰਧਰ ਵਿਦਵਾਨ ਨੇ ਗੁਰਬਾਣੀ ਆਸ਼ੇ ਦੇ ਉਲਟ ਸ੍ਰਿਸ਼ਟੀ ਦੀ ਉਤਪਤੀ 'ਬ੍ਰਹਮਾ' ਦੁਆਰਾ ਹੋਈ ਲਿਖ ਦਿੱਤੀ ਹੈ ਜਦਕਿ ਗੁਰੂ ਨਾਨਕ ਸਾਹਿਬ 'ਜਪੁ ਸਾਹਿਬ' ਵਿੱਚ ਹੀ ਲਿਖ ਗਏ ਹਨ ਕਿ ਬ੍ਰਹਮਾ, ਬਿਸ਼ਨ, ਮਹੇਸ਼ ਆਪ ਕਰਤਾ ਪੁਰਖੁ ਕਰਤਾਰ ਤੇ ਉਸਦੀ ਮਾਇਆ ਦੇ ਅਧੀਨ ਹਨ ਅਤੇ ਇਹ ਵੀ ਕਿ ਅਕਾਲ ਪੁਰਖ ਦੇ ਫੁਰਮਾਨ ਜਾਂ ਹੁਕਮ ਅਨੁਸਾਰ ਹੀ ਇਹ ਸ੍ਰਿਸ਼ਟੀ ਹੋਂਦ ਵਿੱਚ ਆਈ ਤੇ ਚੱਲ ਰਹੀ ਹੈ। ਇਹ ਦੇਵੀ-ਦੇਵਤੇ ਤਾਂ ਉਹਦੇ ਚੇਲੇ ਹਨ ਅਤੇ ਈਸ਼ਵਰ ਵਲੋਂ ਨਿਰਧਾਰਤ ਕੀਤੀ ਹੋਈ ਸੇਵਾ ਹੀ ਨਿਭਾਉਂਦੇ ਹਨ। ਯਥਾ--

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥

ਆਪਣੀ ਟਿੱਪਣੀ ਤੋਂ ਤੁਰੰਤ ਬਾਅਦ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਪ੍ਰੋਫੈਸਰ/ਪ੍ਰਿੰਸੀਪਲ ਤੇਜਾ ਸਿੰਘ ਦੀ ਇਹ ਅਰਥ-ਟਿੱਪਣੀ ਵੀ ਅੰਕਿਤ ਕਰ ਦਿੱਤੀ ਹੈ:-

ਪ੍ਰੋਫੈਸਰ ਤੇਜਾ ਸਿੰਘ ਜੀ ਇਨ੍ਹਾਂ ਤੁਕਾਂ ਦਾ ਅਰਥ ਕਰਦੇ ਹਨ- "ਨਮਸਕਾਰ ਹੈ ਉਸਨੂੰ ਜੋ ਆਪ ਮਾਇਆ ਹੈ, ਬਾਣੀ ਹੈ ਤੇ ਬ੍ਰਹਮ ਹੈ। ਉਹ ਸਤਯ ਸਰੂਪ ਹੈ, ਸੁੰਦਰ ਹੈ ਅਤੇ ਮਨ ਵਿੱਚ ਸਦਾ ਨੇਕੀ ਦੇ ਚਾਉ ਦੀ ਸ਼ਕਲ ਵਿੱਚ ਰਹਿੰਦਾ ਹੈ।"

ਸੁਅਸਤਿ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨਿ ਚਾਉ॥ ਤੁਕਾਂ ਦਾ ਅਰਥ ਜੋ ਪ੍ਰੋਫੈਸਰ (ਪ੍ਰਿੰਸੀਪਲ) ਤੇਜਾ ਸਿੰਘ ਨੇ 'ਸ਼ਬਦਾਰਥ-ਸਹਿਤ ਸੈਂਚੀ ਪਹਿਲੀ' ਵਿੱਚ ਦਿੱਤਾ ਹੈ ਉਹ ਕੁਝ ਅਸਿੱਧਾ ਤੇ ਅਸਪਸ਼ਟ ਹੈ ਪਰੰਤੂ ਮਹਾਨ ਕੋਸ਼ ਵਿੱਚ ਅੰਕਿਤ ਉਹਨਾਂ ਦੀ ਅਰਥ-ਟਿੱਪਣੀ ਸਿੱਧੀ, ਸਪਾਟ ਤੇ ਸਪਸ਼ਟ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਬਰਮਾਉ' ਸ਼ਬਦ ਦਾ ਅਰਥ 'ਬ੍ਰਹਮਾ' ਕਰ ਦਿੱਤਾ ਹੈ ਜਦ ਕਿ ਪ੍ਰਿੰਸੀਪਲ ਤੇਜਾ ਸਿੰਘ ਨੇ ਇਸ ਸ਼ਬਦ ਦਾ ਭਾਵ 'ਬ੍ਰਹਮ' ਪ੍ਰਗਟ ਕੀਤਾ ਹੈ। ਡਿਕਸ਼ਨਰੀ ਅਨੁਸਾਰ ਬ੍ਰਹਮ ਜਾਂ ਪਾਰਬ੍ਰਹਮ ਦੇ ਸ਼ਾਬਦਿਕ ਅਰਥ 'ਪਰਮਾਤਮਾ' ਤੇ 'ਪਰਮ ਸੱਚ' ਹਨ।

ਚਲਦੇ ਸੰਦਰਭ ਵਿੱਚ ਇਹ ਸ਼ਬਦ ਵੀ ਵਿਚਾਰਨ ਯੋਗ ਹੈ :-

ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀਂ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰ ਪਾਰਬ੍ਰਹਮ ਬੇਅੰਤੁ॥
-ਰਾਮਕਲੀ ਮ: 5, 894

ਉਪਰੋਕਤ ਸ਼ਬਦ ਵਿੱਚ 'ਬ੍ਰਹਮਾ' ਤੇ 'ਬ੍ਰਹਮ' ਅਥਵਾ 'ਪਾਰਬ੍ਰਹਮ' ਬਿਲਕੁਲ ਭਿੰਨ ਅਰਥਾਂ ਵਿੱਚ ਵਰਤੇ ਗਏ ਹਨ। 'ਬ੍ਰਹਮ' ਤੇ 'ਪਾਰਬ੍ਰਹਮ' ਪਰਮੇਸ਼ਰ ਦੇ ਹੀ ਨਾਂ ਹਨ ਜੋ/ਜਿਸਦੀ ਹਸਤੀ ਤੇ ਸ਼ਕਤੀ ਬੇਅੰਤ ਹੈ। 'ਬ੍ਰਹਮਾ' ਤਾਂ ਕੀ, ਅਵਤਾਰ ਵੀ ਉਸਦੀ ਥਾਹ ਪਾਉਣੋਂ ਅਸਮਰਥ ਹਨ। ਸੋ, ਸਪਸ਼ਟ ਹੈ ਕਿ ਸ੍ਰਿਸ਼ਟੀ ਦੀ ਰਚਨਾ 'ਬ੍ਰਹਮ' ਅਥਵਾ ਪਾਰਬ੍ਰਹਮ ਪਰਮੇਸ਼ਰ ਨੇ ਆਪ ਹੀ ਕੀਤੀ ਹੈ ਨਾ ਕਿ ਬ੍ਰਹਮਾ ਜੀ ਨੇ ਜੋ ਖੁਦ ਇਸ ਰਚਨਾ ਦਾ ਇੱਕ ਹਿੱਸਾ ਹਨ ਤੇ ਕਰਤਾ ਪੁਰਖੁ ਕਰਤਾਰ ਦੀ ਹੀ ਕਿਰਤ ਹਨ।

'ਵਾਰ ਸ੍ਰੀ ਭਗਉਤੀ ਜੀ ਕੀ' ਦੀ ਦੂਜੀ ਪਉੜੀ ਵਿੱਚ "ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ॥ ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ॥" ਵਾਕ ਵੀ ਇਸ ਤੱਥ ਦੀ ਪ੍ਰੋੜਤਾ ਕਰਦੇ ਹਨ।

ਹੁਣ ਅਸੀਂ 'ਸਤਿ ਸੁਹਾਣੁ ਸਦਾ ਮਨਿ ਚਾਉ' ਵਾਕ-ਅੰਸ਼ ਦੇ ਰਹੱਸ ਦੀ ਗਹਿਰਾਈ ਤੀਕਰ ਪਹੁੰਚਣ ਦਾ ਯਤਨ ਕਰਦੇ ਹਾਂ। ਪਹਿਲਾਂ 'ਸਤਿ' ਦੀ ਵਿਚਾਰ ਕਰਾਂਗੇ।

'ਸਤਿ' ਸੰਸਕ੍ਰਿਤ ਭਾਸ਼ਾ ਦੇ 'ਸਤਯ' ਸ਼ਬਦ ਦਾ ਪੰਜਾਬੀ ਰੂਪ ਹੈ। 'ਸੁਅਸਤਿ ਆਥਿ ਬਾਣੀ ਬਰਮਾਉ' ਵਾਕ ਅੰਸ਼ ਵਿੱਚ 'ਸੁਅਸਤਿ' ਸੰਸਕ੍ਰਿਤ ਭਾਸ਼ਾ ਦੇ ਸਵਸਤਿ (ਸ੍ਵਸ੍ਤਿ), ਸ਼ਬਦ ਦੁਆਰਾ ਕਰਤਾ ਪੁਰਖੁ ਕਰਤਾਰ ਦਾ 'ਮੰਗਲ' ਕੀਤਾ ਗਿਆ ਹੈ ਅਥਵਾ 'ਓਅੰਕਾਰ' ਦੀ ਧੁਨੀ ਦੁਆਰਾ ਉਸਨੂੰ ਯਾਦ ਕੀਤਾ ਗਿਆ ਹੈ। ਸੁਖਮਨੀ ਸਾਹਿਬ 'ਚ ਸਤਿਗੁਰੂ ਅਰਜਨ ਦੇਵ ਜੀ ਵੀ ਕਰਤਾ ਪੁਰਖ ਦੀ ਸਤਿ-ਸਰੂਪ ਹਸਤੀ ਤੇ ਉਸ ਦੁਆਰਾ ਸਗਲੀ ਸ੍ਰਿਸ਼ਟ

ਦੀ ਉਤਪਤੀ ਦਾ ਇੰਜ ਵਖਿਆਨ ਕਰਦੇ ਹਨ--

ਆਪਿ ਸਤਿ ਕੀਆ ਸਭ ਸਤਿ॥ ਤਿਸ ਪ੍ਰਭ ਤੇ ਸਗਲੀ ਉਤਪਤਿ॥

ਇਸ ਵਾਸਤੇ, 'ਸਤਿ' ਸ਼ਬਦ ਉਸ ਅਵਿਨਾਸ਼ੀ ਈਸ਼ਵਰ ਦਾ ਹੀ ਸੂਚਕ ਹੈ, ਜੋ ਸੱਚ-ਸਰੂਪ (ਸਤਿਯ ਸ੍ਵਰੂਪ) ਹੈ। ਉਸ ਸੱਚੇ ਪਰਵਦਗਾਰ ਪਰਮੇਸ਼ਰ ਦੁਆਰਾ ਇਕ ਵਾਰ ਉਚਾਰਨ ਕੀਤੇ ਗਏ 'ਓਅੰਕਾਰ' ਦੀ ਬਾਣੀ ਅਥਵਾ ਧ੍ਵਨੀ (ਧੁਨੀ) ਨੇ ਹੀ ਬ੍ਰਹਮਾ ਸਮੇਤ ਸਾਰੀ ਸ੍ਰਿਸ਼ਟੀ ਅਥਵਾ ਬ੍ਰਹਿਮੰਡ ਦੀ ਉਤਪਤੀ ਕਰ ਦਿੱਤੀ, ਯਥਾ-- "ਕੀਤਾ ਪਸਾਉ ਏਕੋ ਕਵਾਉ॥ ਤਿਸਤੇ ਹੋਏ ਲਖ ਦਰੀਆਉ॥" ਜਪੁ ਸਾਹਿਬ ਦੇ ਪਦਾ 35 ਵਿੱਚ ਆਏ 'ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥ ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥ ਅਤੇ ਤੀਹਵੇਂ ਪਦੇ ਅੰਦਰ ਆਏ "ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ॥" ਪੰਕਤੀਆਂ ਵੀ ਇਸ ਤੱਥ ਦਾ ਪ੍ਰਮਾਣ ਹਨ ਕਿ ਅਕਾਲ ਪੁਰਖ ਨੇ ਆਪਣੀ ਜੁਗਤੀ ਨਾਲ ਆਪਣੀ ਹੀ ਹਸਤੀ ਵਿੱਚੋਂ ਸ਼ਕਤੀ ਜਾਂ ਮਾਇਆ ਦੀ ਰਚਨਾ ਕੀਤੀ ਤੇ ਇੰਜ ਹੀ ਉਹ ਸ੍ਰਿਸ਼ਟੀ ਦਾ ਸੰਚਾਲਨ ਵੀ ਕਰ ਰਿਹਾ ਹੈ। ਯਥਾ--

ਜਹਿ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲ॥ (ਸ੍ਰੀ ਰਾਗ ਮਹਲਾ 1)

ਏਥੇ 'ਸਿਵ' ਸ਼ਬਦ ਅਕਾਲ ਪੁਰਖੁ ਵਾਸਤੇ ਵਰਤਿਆ ਗਿਆ ਹੈ ਅਤੇ 'ਸਕਤਿ' ਮਾਇਆ ਵਾਸਤੇ। ਸ੍ਰੀ ਦਸਮੇਸ਼ ਜੀ ਦੇ "ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ॥" ਵਾਕ ਵਿੱਚ ਵੀ 'ਸ਼ਿਵਾ' ਦਾ ਭਾਵ ਆਪ ਜੀ ਦੇ ਇੱਕੋ-ਇੱਕ ਇਸ਼ਟ ਅਕਾਲ ਪੁਰਖ ਅਥਵਾ 'ਪਰਮ ਪੁਰਖੁ' ਹੀ ਹੈ, ਜਿਵੇਂ ਕਿ ਉਨ੍ਹਾਂ ਦੇ ਇਸ ਵਾਕ ਤੋਂ ਵੀ ਸਪਸ਼ਟ ਹੈ-

ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨ ਆਯੋ ਜਗਤ ਤਮਾਸਾ॥

ਸੁਹਾਣੁ ਸ਼ਬਦ ਦਾ ਅਰਥ ਹੈ ਸੁੰਦਰ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸਦੇ ਸਮਾਨਾਂਤਰ ਅਰਬੀ ਭਾਸ਼ਾ ਦਾ ਸ਼ਬਦ 'ਸੁਬਹਾਨ' ਵਰਤਿਆ ਹੈ, ਜਿਸਦਾ ਅਰਥ ਉਨ੍ਹਾਂ ਨੇ 'ਪਵਿਤ੍ਰ ਰੂਪ ਆਤਮਾ' ਲਿਖਿਆ ਹੈ। 'ਸੁਹਾਣੁ' ਸ਼ਬਦ ਵਿਸ਼ੇਸ਼ਣ ਹੈ ਅਤੇ ਇਹ ਸਤਿ-ਸਰੂਪ ਪਾਰਬ੍ਰਹਮ ਦੀ ਵਿਸ਼ੇਸ਼ਤਾ ਦੱਸਦਾ ਹੈ ਕਿ ਉਹ ਸੱਚ-ਸਰੂਪ ਪਰਮਾਤਮਾ ਸੁੰਦਰ ਹੈ ਅਤੇ ਪਵਿੱਤਰ ਵੀ ਹੈ।

ਗੁਰਬਾਣੀ ਅੰਦਰ ਨਿਰੰਕਾਰ ਦੇ ਦੋ ਰੂਪਾਂ ਦਾ ਵਰਣਨ ਮਿਲਦਾ ਹੈ--ਨਿਰਗੁਣ ਤੇ ਸਰਗੁਣ। ਯਥਾ--

"ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ॥" ਸ੍ਰੀ ਰਾਗ ਮਹਲਾ 1

ਅਤੇ

"ਨਿਰਗੁਨੁ ਆਪਿ ਸਰਗੁਨੁ ਭੀ ਓਹੀ॥
ਕਲਾਧਾਰਿ ਜਿਨਿ ਸਗਲੀ ਮੋਹੀ॥"
(ਗਉੜੀ ਮਹਲਾ 5, ਸੁਖਮਨੀ)

ਨਿਰਗੁਣ ਰੂਪ ਵਿੱਚ ਪਰਮਾਤਮਾ ਨਿਰ-ਆਕਾਰ ਹੈ ਤੇ ਉਹਦਾ ਕੋਈ ਚਿਹਨ ਚੱਕਰ ਨਹੀਂ, ਰੰਗ ਰੂਪ ਤੇ ਜਾਤ ਪਾਤ ਵੀ ਨਹੀਂ। ਸਰਗੁਣ ਰੂਪ ਵਿੱਚ ਮਨੁੱਖਾ ਦੇਹ ਧਾਰਨ ਕਰਕੇ ਆਇਆ 'ਸਤਿਗੁਰੂ' ਅਕਾਲ ਪੁਰਖੁ ਦਾ 'ਸਰਗੁਣ ਸਰੂਪ' ਹੁੰਦਾ ਹੈ ਕਿਉਂਕਿ

"ਨਾਨਕ ਸੋਧੇ ਸਿਮ੍ਰਿਤਿ ਬੇਦੁ॥
ਪਾਰਬ੍ਰਹਮ ਗੁਰ ਨਾਹਿ ਭੇਦੁ॥"

ਸ੍ਰਿਸ਼ਟੀ ਦੀ ਰਚਨਾ ਕਰਨ ਦੇ ਨਾਲ ਹੀ ਉਹ ਈਸ਼ਵਰ ਇਹਦੇ ਕਣ-ਕਣ ਵਿੱਚ, ਹਰ ਪ੍ਰਾਣੀ ਤੇ ਜੀਵ ਜੰਤੂਆਂ ਵਿੱਚ ਅਤੇ ਕੁਦਰਤ ਦੀ ਹਰ ਸ਼ੈਅ ਵਿੱਚ ਰਮ ਗਿਆ ਪ੍ਰੰਤੂ ਉਹ ਇੱਕ ਤੋਂ ਅਨੇਕ ਹੋ ਕੇ ਵੀ ਇੱਕੋ ਹੀ ਹੈ, ਜਿਵੇਂ ਕਿ ਦਸਵੇਂ ਪਾਤਸ਼ਾਹ ਦਾ ਫੁਰਮਾਨ ਹੈ-

"ਅਨੇਕ ਹੈਂ॥ ਫਿਰ ਏਕ ਹੈਂ॥" ਅਤੇ
"ਬੈਠਾ ਵੇਖੈ ਵਖੁ ਇਕੇਲਾ" ਅਥਵਾ
"ਸਚਿ ਖੰਡਿ ਵਸੈ ਨਿਰੰਕਾਰੁ"

ਨਿਰਗੁਣ ਬ੍ਰਹਮ ਦੀ ਸੁੰਦਰਤਾ ਨੂੰ ਮਾਨਣ ਤੇ ਬਿਆਨ ਕਰਨ ਲਈ ਉਹਦੇ ਸਰਗੁਣ ਸਰੂਪ ਦਾ ਧਿਆਨ ਧਰਨਾ ਹੀ ਪਵੇਗਾ। ਤਾਹੀਓਂ ਤਾਂ ਭੱਟ ਗਯੰਦ ਜੀ ਨੇ ਆਪਣੀ ਬਾਣੀ 'ਸਵੈਯੇ ਮਹਲੇ ਚੌਥੇ ਕੇ' ਵਿੱਚ ਅਕਾਲ ਪੁਰਖ ਦੀ ਸੁੰਦਰਤਾ ਨੂੰ ਤ੍ਰੇਤੇ ਯੁੱਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੀ ਸੁੰਦਰ ਛਵੀ ਰਾਹੀਂ ਬਿਆਨ ਕੀਤਾ ਹੈ। ਯਥਾ--

ਕਵਲ ਨੈਨ ਮਧੁਰ ਬੈਨ ..........ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ॥

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥

ਸੁਖਮਨੀ ਸਾਹਿਬ ਵਿੱਚ ਪੰਜਵੇਂ ਪਾਤਸ਼ਾਹ ਜੀ ਨੇ ਪ੍ਰਭੂ ਦੀ ਸੁੰਦਰਤਾ ਨੂੰ ਇੰਜ ਬਿਆਨ ਕੀਤਾ ਹੈ-

ਭਲਾ ਭਲਾ ਭਲਾ ਤੇਰਾ ਰੂਪ॥
ਅਤਿ ਸੁੰਦਰ ਅਪਾਰ ਅਨੂਪ॥ ਅਤੇ
ਰੂਪੁ ਸਤਿ ਜਾ ਕਾ ਸਤਿ ਅਸਥਾਨੁ॥
ਪੁਰਖੁ ਸਤਿ ਕੇਵਲ ਪਰਧਾਨੁ॥

ਸਮੇਂ ਦਾ ਸਤਿਗੁਰੂ ਜਿੱਥੇ ਪਰਮਾਰਥੀ ਗਿਆਨ ਦਾ ਅਮੁੱਕ ਸੋਮਾ ਹੈ, ਓਥੇ ਹੀ ਈਸ਼ਵਰੀ ਸੌਂਦਰਯ ਅਥਵਾ ਬੇਜੋੜ ਸੁੰਦਰਤਾ ਦਾ

ਵੀ ਮੁਜੱਸਮਾ ਹੈ। ਦਸਮੇਸ਼ ਪਿਤਾ ਜੀ ਨੇ ਆਪਣੀ ਬਾਣੀ 'ਗਿਆਨ ਪ੍ਰਬੋਧ' ਵਿੱਚ ਪਰਮ ਪੁਰਖ ਪਾਰਬ੍ਰਹਮ ਦੇ ਪਰਮ ਸੁੰਦਰ ਰੂਪ ਨੂੰ ਇੰਜ ਵਿਅਕਤ ਕੀਤਾ ਹੈ ਅਤੇ ਖ਼ੂਬ ਸਲਾਹਿਆ ਹੈ-

ਕੰਜਲਕ ਨੈਨ ਕੰਬੂ ਗ੍ਰੀਵਹਿ ਕਟਿ ਕੇਹਰਿ ਕੁੰਜਰ ਗਵਨ ॥

ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂਜੋ ਕਵਨ ॥"

ਅਰਥਾਤ--ਕੰਵਲ ਫੁੱਲ ਵਰਗੇ ਸੁੰਦਰ ਨੈਣ, ਸੰਖ ਵਰਗੀ ਲੰਮੀ ਗਰਦਨ, ਸ਼ੇਰ ਵਰਗੀ ਪਤਲੀ ਕਮਰ, ਹਾਥੀ ਜੇਹੀ ਮਸਤ ਤੋਰ, ਕੇਲੇ ਵਰਗਾ ਸਿੱਧਾ ਸਰੀਰ, ਹਿਰਨ ਜੈਸੀ ਸੁਚੇਤ ਸੁਰਤਿ ਅਤੇ ਕਪੂਰ ਜੈਸੀ ਮਨਮੋਹਕ ਸੁਗੰਧ--ਅਜੇਹੀ ਦਰਸ਼ਨੀ ਦਿੱਖ, ਚਾਲ-ਢਾਲ ਤੇ ਸੰਪੂਰਨ ਸੁੰਦਰਤਾ ਵਾਲੇ ਅਕਾਲ ਪੁਰਖੁ ਤੋਂ ਬਿਨਾ ਹੋਰ ਕੌਣ ਹੋ ਸਕਦਾ ਹੈ!

ਸੁਖਮਨੀ ਸਾਹਿਬ ਦੇ ਅੰਦਰ ਪੰਜਵੇਂ ਪਾਤਸ਼ਾਹ ਨੇ ਈਸ਼ਵਰ ਅਥਵਾ ਉਸਦੇ ਸਰਗੁਣ ਸਰੂਪ 'ਸਤਿਗੁਰੂ' ਦੀ ਸੁੰਦਰਤਾ ਇੰਜ ਬਿਆਨ ਕੀਤੀ ਹੈ--ਚਰਨ ਕਮਲ ਜਾ ਕੇ ਅਨੂਪ ॥ ਸਫਲ ਦਰਸਨ ਸੁੰਦਰ ਹਰਿ ਰੂਪ ॥

ਸਦਾ ਮਨਿ ਚਾਉ ਵਾਕ-ਅੰਸ਼ ਦੇ ਸ਼ਾਬਦਿਕ ਅਰਥ ਤਾਂ ਇਹੀ ਬਣਦੇ ਹਨ ਕਿ ਅਜੂਨੀ ਤੇ ਅਵਿਨਾਸ਼ੀ 'ਕਰਤਾ ਪੁਰਖੁ' ਦੇ ਸਤਿ ਸਰੂਪ, ਸੁੰਦਰ ਦਰਸ਼ਨਾਂ ਦਾ ਅਨੁਭਵ ਮਨੁੱਖੀ ਮਨ ਵਿੱਚ ਸਦਾ ਨੇਕੀ ਕਰਨ ਦਾ ਚਾਅ ਤੇ ਉਤਸ਼ਾਹ ਪੈਦਾ ਕਰਦਾ ਹੈ ਕਿਉਂਕਿ ਅਕਾਲ ਪੁਰਖ ਆਪ ਪਰਮ ਨੇਕ ਹੈ, ਸਭ ਦਾ ਭਲਾ ਚਾਹੁਣ ਵਾਲਾ ਤੇ ਭਲਾ ਕਰਨ ਵਾਲਾ ਹੈ ਕਿਉਂਕਿ ਗੁਰਵਾਕ ਹੈ--

"ਸਤਿਗੁਰ ਸਭਨਾ ਕਾ ਭਲਾ ਮਨਾਇਦਾ

ਉਸਦਾ ਬੁਰਾ ਕਿਉ ਹੋਇ ॥"

ਪਾਰਬ੍ਰਹਮ ਪਰਮਾਤਮਾ ਦਾ ਧਿਆਨ ਧਰਿਆਂ ਸਾਡਾ ਮਨ ਨਿਰਮਲ ਹੁੰਦਾ ਹੈ। ਉਹਦੇ ਸਰਗੁਣ-ਸਰੂਪ 'ਸਤਿਗੁਰੂ' ਦੇ ਦਰਸ਼ਨ ਕੀਤਿਆਂ ਜਨਮ ਜਨਮਾਂਤਰਾਂ ਦੇ ਕੀਤੇ ਪਾਪਾਂ ਦੀ ਮੈਲ ਕੱਟੀ ਜਾਂਦੀ ਹੈ ਤੇ ਧਰਮ-ਰਾਜ ਦੇ ਦੂਤ ਵੀ ਸਾਡਾ ਕੁਝ ਨਹੀਂ ਵਿਗਾੜ ਸਕਦੇ ਕਿਉਂਕਿ ਗੁਰਬਾਣੀ ਅੰਦਰ ਸਤਿਗੁਰਾਂ ਦਾ ਫ਼ੁਰਮਾਨ ਹੈ--

"ਨਾਨਕ ਜਿਨਿ ਕਉ ਸਤਿਗੁਰੁ ਮਿਲਿਆ

ਤਿਨਿ ਕਾ ਲੇਖਾ ਨਿਬੜਿਆ ॥"

'ਸਦਾ ਮਨਿ ਚਾਉ' ਦਾ ਭਾਵ-ਅਰਥ ਇਹ ਵੀ ਹੈ ਕਿ 'ਪਾਰਬ੍ਰਹਮ ਪਰਮੇਸ਼ਰ' ਸਦਾ ਅਨੰਦ ਦੀ ਅਵਸਥਾ ਵਿੱਚ ਵਿਦਮਾਨ ਹੈ ਤੇ ਉਹ ਪ੍ਰਾਣੀਆਂ ਨੂੰ ਵੀ ਸਦੀਵੀ ਆਨੰਦ ਪ੍ਰਦਾਨ ਕਰਨ ਦੀ ਸਮਰੱਥਾ ਰੱਖਦਾ ਹੈ। ਨਾਲ ਹੀ ਨਾਲ ਉਹ ਸਾਨੂੰ ਨੇਕੀ, ਸੇਵਾ ਤੇ ਨਿਸ਼ਕਾਮ ਕਰਮ, ਚੰਗੇ ਅਮਲ ਕਰਨ ਲਈ ਉਤਸ਼ਾਹਿਤ ਕਰਦਾ ਹੈ।

'ਸਦਾ ਮਨਿ ਚਾਉ' ਦਾ ਇੱਕ ਹੋਰ ਰੂਪ ਪੜ੍ਹਨ ਸੁਣਨ ਨੂੰ ਮਿਲਦਾ ਹੈ-- 'ਸਤਿ-ਚਿਤ-ਆਨੰਦ' ਜਾਂ ਸੰਖੇਪ ਵਿੱਚ 'ਸਚਿਦਾਨੰਦ'। ਅਧਿਆਤਮਕ ਮਾਰਗ ਦੇ ਪਾਂਧੀ ਤੇ ਸੰਤ ਮਹਾਂ ਪੁਰਖ 'ਸਚਿਦਾਨੰਦ' ਅਥਵਾ 'ਸਤਿ-ਚਿਤ-ਆਨੰਦ' ਦੀ ਵਰਤੋਂ ਤੇ ਵਿਆਖਿਆ ਅਕਸਰ ਕਰਦੇ ਰਹੇ ਹਨ ਤੇ ਅੱਜ ਵੀ ਕਰਦੇ ਹਨ। ਸਾਹਿਬ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ 'ਜਾਪੁ ਸਾਹਿਬ' ਵਿੱਚ 'ਸਚਿਦਾਨੰਦ' ਸ਼ਬਦ ਦੀ ਵਰਤੋਂ ਕੀਤੀ ਹੈ। ਯਥਾ--

"ਸਦਾ ਸਚਿਦਾਨੰਦ ਸੱਤ੍ਰੰ ਪ੍ਰਣਾਸੀ ॥

ਅਨੂਪੇ ਅਰੂਪੇ ਸਮਸਤੁਲਿ ਨਿਵਾਸੀ ॥58 ॥"

(ਭਾਵ- ਅਰਥ : ਸਭ ਵਿੱਚ ਵਸਣ ਵਾਲਾ 'ਅਰੂਪ' ਪਰਮਾਤਮਾ ਹਰ ਪੱਖੋਂ ਅਨੂਪ ਹੈ, ਉਸਦੀ ਉਪਮਾ ਕਹਿਣ ਕਥਨ ਤੋਂ ਉੱਪਰ ਹੈ। 'ਪ੍ਰਣਾਸੀ' ਸ਼ਬਦ ਵਿਸ਼ੇਸ਼ਣ ਹੈ ਤੇ ਸੰਸਕ੍ਰਿਤ ਭਾਸ਼ਾ ਦੇ 'ਪ੍ਰਸ਼ਿਨ' ਦਾ ਪੰਜਾਬੀ ਰੂਪ ਹੈ, ਜਿਸਦੇ ਅਰਥ ਹਨ 'ਸੰਘਾਰ ਕਰਨ ਵਾਲਾ' ਅਥਵਾ 'ਵਿਨਾਸ਼ਕ'। ਜ਼ਾਹਿਰ ਹੈ ਕਿ ਜਿਸ ਕਰਤਾ ਪੁਰਖੁ ਕਰਤਾਰ ਨੇ ਸਭ ਕੁਝ ਪੈਦਾ ਕੀਤਾ ਹੈ, ਵਿਨਾਸ਼ ਕਰਨ ਵਾਲਾ ਵੀ ਓਹੀ ਹੈ। 'ਸਦਾ' ਸ਼ਬਦ ਦਾ ਭਾਵ ਹੈ ਸਦੀਵੀ ਜਾਂ ਹਰ ਸਮੇਂ। 'ਸਚਿਦਾਨੰਦ' ਚੂੰਕਿ ਤਿੰਨ ਸ਼ਬਦਾਂ- ਸਤਿ, ਚਿਤ ਤੇ ਆਨੰਦ-ਦਾ ਸੰਯੁਕਤ ਸ਼ਬਦ ਹੈ, ਇਸ ਵਾਸਤੇ ਇਹ ਇਨ੍ਹਾਂ ਤਿੰਨਾਂ ਸ਼ਬਦਾਂ ਦੇ ਅਰਥਾਂ ਸੱਚ, ਚਿਤ (ਆਤਮਾ) ਅਤੇ ਆਨੰਦ (ਅਥਵਾ ਪਰਮ-ਆਨੰਦ) ਦਾ ਬੋਧ ਕਰਵਾਉਂਦਾ ਹੈ। ਸਮੁੱਚਾ ਭਾਵ ਅਰਥ ਇਹ ਹੈ ਕਿ ਸੱਚ ਸਰੂਪ ਪਰਮਾਤਮਾ, ਆਪ ਸਦੀਵੀ ਅਨੰਦ ਸਰੂਪ ਹੋਣ ਕਰਕੇ, ਸਾਨੂੰ ਮਨੁੱਖਾਂ ਨੂੰ ਵੀ ਸਦੀਵੀ ਆਨੰਦ ਪ੍ਰਦਾਨ ਕਰਨ ਦੇ ਸਮਰੱਥ ਹੈ। ਇਸ ਪਰਮ ਆਨੰਦ ਦੀ ਪ੍ਰਾਪਤੀ ਵਾਸਤੇ ਮਨੁੱਖ ਨੂੰ ਤਨੋਂ ਮਨੋਂ ਨਿਰਮਲ ਹੋ ਕੇ ਤੇ ਪਰਮਾਤਮਾ ਨੂੰ ਆਪਾ ਸਮਰਪਣ ਕਰਕੇ ਉਸ ਦੀ ਕਿਰਪਾ ਦਾ ਪਾਤਰ ਬਣਨਾ ਪੈਂਦਾ ਹੈ, ਉਹਦਾ ਸਿਮਰਨ ਕਰਨਾ ਤੇ ਉਹਦੇ ਪੈਦਾ ਕੀਤੇ ਜੀਵਾਂ ਦੀ ਸੇਵਾ (ਨਿਰਮਾਣ ਤੇ ਨਿਸ਼ਕਾਮ ਹੋ ਕੇ) ਕਰਨੀ ਪੈਂਦੀ ਹੈ ਅਤੇ 'ਜੋ ਦੀਸੈ ਸੋ ਤੇਰਾ ਰੂਪ' ਅਤੇ 'ਤੇਰੇ ਭਾਣੇ ਸਰਬਤ ਦਾ ਭਲਾ' ਮੰਨਣਾ ਤੇ ਮੰਗਣਾ ਪੈਂਦਾ ਹੈ।

"ਮਾਨ ਮੋਹ ਮੇਰੁ ਤੇਰੁ ਬਿਬਰਜਤੁ ਇਹੁ ਮਾਰਗਿ ਖੰਡੇ ਧਾਰੁ ॥" ਅਨੁਸਾਰ ਗੁਰਮਤਿ ਦਾ ਇਹ ਮਾਰਗ ਕਠਿਨ ਤਾਂ ਜ਼ਰੂਰ ਹੈ ਪਰੰਤੂ ਅਸੰਭਵ ਨਹੀਂ। ਸਤਿਗੁਰੂ ਦੀ ਬਖਸ਼ਸ਼ ਸਦਕਾ ਇਸ 'ਖੰਡੇਧਾਰੁ ਮਾਰਗੁ' ਉੱਪਰ ਚੱਲ ਕੇ ਸਹਿਜ ਯੋਗ ਰਾਹੀਂ ਪਰਮ ਆਨੰਦ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ।

ਉਪਰੋਕਤ ਵਿਚਾਰ ਚਰਚਾ ਦੇ ਨਤੀਜੇ ਵਜੋਂ ਅਸੀਂ ਕਹਿ

ਸਕਦੇ ਹਾਂ ਕਿ 'ਸਤਿ ਸੁਹਾਣੁ ਸਦਾ ਮਨਿ ਚਾਉ' ਵਾਕ-ਅੰਸ਼ ਦਾ ਸੰਖੇਪ ਭਾਵ-ਅਰਥ ਇਹੀ ਹੈ ਕਿ ਸ੍ਰਿਸ਼ਟੀ ਦਾ ਕਰਤਾ-ਧਰਤਾ 'ਸ੍ਵੈਯੰਭੂ ਤੇ ਅਵਿਨਾਸ਼ੀ' ਪਾਰਬ੍ਰਹਮ ਪਰਮੇਸ਼੍ਵਰ ਸਦੈਵ ਸਤਿ-ਸਰੂਪ ਤੇ ਸੱਚਾ ਹੈ, ਸੁੰਦਰ ਹੈ ਤੇ ਸਦਾ ਪਰਮ ਅਨੰਦ ਦੀ ਅਵਸਥਾ ਵਿੱਚ ਰਹਿੰਦਾ ਹੋਇਆ ਜੀਵਾਂ ਨੂੰ ਸਦੀਵੀ ਆਨੰਦ ਪ੍ਰਦਾਨ ਕਰਨ ਦੇ ਸਮਰੱਥ ਹੈ ਅਤੇ ਉਸਦਾ ਦਰਸ਼ਨ ਤੇ ਅਨੁਭਵ ਸਾਡੇ ਮਨ ਅੰਦਰ ਸਦਾ ਨੇਕੀ ਤੇ ਸ਼ੁਭ ਅਮਲ ਕਰਨ ਦਾ ਚਾਅ ਪੈਦਾ ਕਰਦਾ ਹੈ।

ਸੰਸਕ੍ਰਿਤ ਭਾਸ਼ਾ ਵਿੱਚ ਮਿਲਦੇ ਭਾਰਤੀ ਅਧਿਆਤਮਕ ਪ੍ਰੰਪਰਾ ਦਾ ਨਿਰੂਪਣ ਕਰਦਾ 'ਸਤਿਅਮ ਸ਼ਿਵਮ ਸੁੰਦਰਮ' ਵਾਕ ਅੰਸ਼ ਵੀ ਸਤਿਗੁਰੂ ਨਾਨਕ ਦੇਵ ਜੀ ਵਲੋਂ 'ਜਪੁ ਸਾਹਿਬ' ਅੰਦਰ ਉਚਾਰੇ ਗਏ 'ਸਤਿ ਸੁਹਾਣੁ ਸਦਾ ਮਨਿ ਚਾਉ' ਦੇ ਅਰਥਾਂ ਦੀ ਹੀ ਤਰਜਮਾਨੀ ਕਰਦਾ ਹੈ। 'ਸਤਿਅਮ ਸ਼ਿਵਮ ਸੁੰਦਰਮ' ਦੇ ਸ਼ਾਬਦਿਕ ਅਰਥ ਹਨ ਸਤਿ (Truth) ਈਸ਼ਵਰੀਯਤਾ (Godliness and Bliss) ਅਤੇ ਸੌਂਦਰਯ (Beauty)। 'ਸਤਿਅਮ ਸ਼ਿਵਮ ਸੁੰਦਰਮ' ਅਨੁਸਾਰ ਵੀ ਪਾਰਬ੍ਰਹਮ ਪਰਮੇਸ਼ਰ ਸਤਿ ਸਰੂਪ ਹੈ, ਸੁੰਦਰ ਹੈ ਅਤੇ ਸ਼ਿਵ ਹੈ। ਏਥੇ 'ਸ਼ਿਵਮ' ਤੋਂ ਭਾਵ ਹੈ ਪ੍ਰਮਾਤਮਾ ਨੇਕ ਤੇ ਦੈਵੀ ਹੋਣ ਦੇ ਨਾਲ ਨਾਲ ਉਹ ਪਰਮ ਅਨੰਦ ਦਾ ਵੀ ਇੱਕੋ ਇੱਕ ਸਰੋਤ ਹੈ ਜਿਸ ਨਾਲ ਇੱਕ ਮਿਕ ਹੋਇਆ ਮਨੁੱਖ ਆਪਣੇ ਆਪ ਨੂੰ ਉੱਚਾ-ਸੁੱਚਾ, ਨੇਕ ਤੇ ਸਦਾ ਅਨੰਦਿਤ ਮਹਿਸੂਸ ਕਰ ਸਕਦਾ ਹੈ। 'ਸਤਿਯਮ ਸ਼ਿਵਮ ਸੁੰਦਰਮ' ਦਾ ਸਭ ਤੋਂ ਪਹਿਲਾ ਵਿਵਰਣ ਆਦਿ ਸ਼ੰਕਰਾਚਾਰੀਯਾ ਦੀ ਪੁਸਤਕ 'ਸੌਂਦਰਯ ਲਹਿਰੀ' ਵਿੱਚ ਮਿਲਦਾ ਹੈ, ਜਿਹੜੀ ਉਸਨੇ ਨੌਵੀਂ ਸਦੀ ਦੇ ਆਰੰਭ ਵਿੱਚ ਦੋ ਹਿੱਸਿਆਂ ਵਿੱਚ ਲਿਖੀ--ਅਨੰਦ ਲਹਿਰੀ (41 ਪਦੇ) ਤੇ ਸੌਂਦਰਯ ਲਹਿਰੀ (49 ਪਦੇ)। ਸੰਸਕ੍ਰਿਤ ਵਿੱਚ ਲਿਖੀ ਇਸ ਪੁਸਤਕ ਵਿੱਚ ਸ਼ੰਕਰਾਚਾਰੀਯਾ ਨੇ ਸ਼ਿਵਜੀ, ਬ੍ਰਹਮਾ ਤੇ ਸ਼ਕਤੀ ਦੀ ਦੇਵੀ ਦੁਰਗਾ ਦੀ ਉਸਤਤਿ ਕੀਤੀ ਹੈ ਤੇ ਉਨ੍ਹਾਂ ਨੂੰ ਹੀ ਸ੍ਰਿਸ਼ਟੀ ਦਾ ਕਰਤਾ ਧਰਤਾ ਤੇ ਸੰਚਾਲਕ ਮੰਨਿਆ ਹੈ। ਇਸਦੇ ਬਾਵਜੂਦ ਸ਼ੰਕਰਾਚਾਰੀਆ ਨੇ ਮੰਨਿਆ ਹੈ ਕਿ ਸਤਿ (ਸੱਚ) ਹੀ ਸ਼ਿਵ ਹੈ ਤੇ ਸੱਚ ਹੀ ਸੁੰਦਰ ਹੈ।

**ਸੰਪਰਕ : 9599120028**

---

## ਸਾਲ 2020 ਨੂੰ ਜੀ ਆਇਆਂ— ਪ੍ਰੈਸ ਰਿਪੋਰਟ

ਪੰਜਾਬੀ ਅਕਾਦਮੀ ਦਿੱਲੀ ਅਤੇ ਭਾਈ ਵੀਰ ਸਿੰਘ ਸਾਹਿਤ ਸਦਨ ਦੇ ਸਹਿਯੋਗ ਨਾਲ ਨਵੇਂ ਸਾਲ ਦੇ ਸਵਾਗਤ ਵਿਚ ਸ਼ਨਿਚਰਵਾਰ 4 ਜਨਵਰੀ, 2020 ਨੂੰ ਭਾਈ ਵੀਰ ਸਿੰਘ ਸਾਹਿਤ ਸਦਨ ਵਿਖੇ ਸਾਹਿਤਕ ਮਿਲਣੀ ਪ੍ਰੋਗਰਾਮ ਦੇ ਤਹਿਤ ਸਭਿਆਚਾਰਕ ਪ੍ਰੋਗਰਾਮ 'ਸਾਲ 2020 ਨੂੰ ਜੀ ਆਇਆਂ' ਮਨਾਇਆ ਗਿਆ। ਇਸ ਪ੍ਰੋਗਰਾਮ ਵਿਚ ਪ੍ਰਸਿੱਧ ਸੂਫੀ ਗਾਇਕ ਯਾਕੂਬ ਗਿੱਲ ਨੇ ਸਰੋਤਿਆਂ ਨੂੰ ਸੂਫੀ ਗਾਇਨ ਨਾਲ ਨਿਹਾਲ ਕੀਤਾ। ਯਾਕੂਬ ਗਿੱਲ ਨੇ ਗੁਲਦਸਤੇ ਵਿਚ ਮੌਜੂਦ ਵੱਖ-ਵੱਖ ਰੰਗਾਂ ਦੇ ਫੁੱਲਾਂ ਦੀ ਤਰ੍ਹਾਂ ਪੰਜਾਬ ਦੇ ਮਸ਼ਹੂਰ ਲੋਕ-ਗੀਤਾਂ ਦੇ ਨਾਲ-ਨਾਲ ਬੁਲ੍ਹੇ ਸ਼ਾਹ ਦਾ ਕਲਾਮ, ਪ੍ਰਸਿੱਧ ਕਵੀ ਸ਼ਿਵ ਕੁਮਾਰ ਬਟਾਲਵੀ ਦੀ ਕਵਿਤਾ ਅਤੇ ਜਾਣੀ-ਪਛਾਣੀ ਸ਼ਾਇਰਾ ਸੁਖਵਿੰਦਰ ਅੰਮ੍ਰਿਤ ਦੀ ਸ਼ਾਇਰੀ ਨੂੰ ਆਪਣੀ ਮਧੁਰ ਆਵਾਜ਼ ਵਿਚ ਗਾ ਕੇ ਸਰੋਤਿਆਂ ਨੂੰ ਮੰਤਰ-ਮੁਗਧ ਕਰ ਦਿੱਤਾ।

ਪ੍ਰੋਗਰਾਮ ਦੇ ਅੰਤ 'ਤੇ ਪੰਜਾਬੀ ਅਕਾਦਮੀ ਦੇ ਵਾਈਸ ਚੇਅਰਮੈਨ ਸ੍. ਜਰਨੈਲ ਸਿੰਘ, ਅਕਾਦਮੀ ਦੇ ਸਕੱਤਰ ਗੁਰਭੇਜ ਸਿੰਘ ਗੁਰਾਇਆ ਨੇ ਸੂਫੀ ਗਾਇਕ ਯਾਕੂਬ ਗਿੱਲ ਦਾ ਫੁੱਲਾਂ ਨਾਲ ਸੁਆਗਤ ਕੀਤਾ।

ਇਸ ਮੌਕੇ 'ਤੇ ਪੰਜਾਬੀ ਅਕਾਦਮੀ ਦੇ ਵਾਈਸ ਚੇਅਰਮੈਨ ਸ੍. ਜਰਨੈਲ ਸਿੰਘ, ਗਵਰਨਿੰਗ ਬਾਡੀ ਦੇ ਮੈਂਬਰ ਭੁਪਿੰਦਰ ਸਿੰਘ ਵਾਲੀਆ, ਗੁਰਪ੍ਰੀਤ ਕੌਰ, ਦਿੱਲੀ ਯੂਨੀਵਰਸਿਟੀ ਤੋਂ ਪ੍ਰੋ. ਕੁਲਬੀਰ ਸਿੰਘ ਗੋਜਰਾ, ਸ੍ਰੀ ਬਲਜੀਤ ਸਿੰਘ, ਪੰਜਾਬੀ ਵਿਭਾਗ ਦੇ ਵਿਦਿਆਰਥੀ/ਵਿਦਿਆਰਥਣਾਂ, ਭਾਈ ਵੀਰ ਸਿੰਘ ਸਾਹਿਤ ਸਦਨ ਦੇ ਡਾਇਰੈਕਟਰ ਡਾ. ਮਹਿੰਦਰ ਸਿੰਘ ਅਤੇ ਦਿੱਲੀ ਦੇ ਕੋਨੇ-ਕੋਨੇ ਤੋਂ ਆਏ ਸਰੋਤਿਆਂ ਤੋਂ ਇਲਾਵਾ ਜਾਣੀਆਂ-ਪਛਾਣੀਆ ਹਸਤੀਆਂ ਨੇ ਵੀ ਸ਼ਿਰਕਤ ਕੀਤੀ।

ਸਕੱਤਰ, ਸ੍ਰੀ ਗੁਰਭੇਜ ਸਿੰਘ ਗੁਰਾਇਆ ਨੇ ਇਸ ਮੌਕੇ 'ਤੇ ਆਏ ਹੋਏ ਸਾਰੇ ਮਹਿਮਾਨਾਂ ਦਾ ਪ੍ਰੋਗਰਾਮ ਨੂੰ ਸਫਲ ਬਣਾਉਣ ਦੇ ਲਈ ਧੰਨਵਾਦ ਕੀਤਾ। ਇਸ ਮੌਕੇ 'ਤੇ ਆਏ ਸਰੋਤਿਆਂ ਨੇ ਪੰਜਾਬ ਦੇ ਸਵਾਦਿਸ਼ਟ ਪਕਵਾਨ, ਮੱਕੀ ਦੀ ਰੋਟੀ-ਸਰ੍ਹੋਂ ਦਾ ਸਾਗ, ਰੇਵੜੀ-ਗਜ਼ਕ ਦਾ ਵੀ ਆਨੰਦ ਲਿਆ।

# ਸ੍ਰ. ਗੁਰਦਿਆਲ ਸਿੰਘ ਜੀ ਸਿਤਾਰਾਂ ਵਾਲਿਆਂ ਨੂੰ ਯਾਦ ਕਰਦਿਆਂ

-ਰਜਵੰਤ ਕੌਰ

ਸ੍ਰ. ਗੁਰਦਿਆਲ ਸਿੰਘ ਜੀ ਸਿਤਾਰਾਂ ਵਾਲੇ ਸੰਗੀਤ ਜਗਤ ਵਿੱਚ ਇਕ ਜਾਣੀ ਪਹਿਚਾਣੀ ਹਸਤੀ ਸਨ ਜੋ ਕਿ 25 ਦਸੰਬਰ 2019 ਦੀ ਸ਼ਾਮ ਨੂੰ 87 ਸਾਲ ਦੀ ਉਮਰ ਭੋਗ ਕੇ ਇਸ ਸੰਸਾਰ ਤੋਂ ਅਲਵਿਦਾ ਹੋ ਗਏ। ਇਸ ਉਮਰ ਵਿੱਚ ਵੀ ਉਹ ਰੇਲਵੇ ਰੋਡ ਜਲੰਧਰ ਵਿਚ ਸਥਿਤ ਆਪਣੀ ਸਾਜਾਂ ਦੀ ਦੁਕਾਨ ਤੇ ਲਗਾਤਾਰ ਜਾ ਰਹੇ ਸਨ ਪਰ ਪਿਛਲੇ ਦੋ ਮਹੀਨਿਆਂ ਤੋਂ ਚੂਲੇ ਦੀ ਹੱਡੀ ਦੇ ਅਪਰੇਸ਼ਨ ਹੋਣ ਕਾਰਨ ਬਿਸਤਰੇ ਤੇ ਆਰਾਮ ਕਰ ਰਹੇ ਸਨ। ਇਸੇ ਅਵਸਥਾ ਵਿੱਚ ਹੀ ਸਰੀਰ ਹੌਲੀ-ਹੌਲੀ ਕਮਜ਼ੋਰ ਹੋ ਗਿਆ ਅਤੇ ਉਹ ਆਪਣੇ ਨਿਵਾਸ ਵਿਖੇ ਹੀ ਪਰਵਾਰ ਨਾਲ ਗੱਲਾਂਬਾਤਾਂ ਕਰਦੇ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦੇ ਇਸ ਤਰ੍ਹਾਂ ਅਚਾਨਕ ਚਲੇ ਜਾਣ ਨਾਲ ਜਲੰਧਰ ਅਤੇ ਜਲੰਧਰ ਤੋਂ ਬਾਹਰ ਵਸਦੇ ਸੰਗੀਤਕਾਰਾਂ ਅਤੇ ਸੰਗੀਤ ਪ੍ਰੇਮੀਆਂ ਦੇ ਅੰਦਰ ਸ਼ੋਕ ਦੀ ਲਹਿਰ ਫੈਲ ਗਈ।



*ਸਤਿਗੁਰੂ ਜਗਜੀਤ ਸਿੰਘ ਜੀ, ਸ੍ਰ. ਗੁਰਦਿਆਲ ਸਿੰਘ ਜੀ ਅਤੇ ਸ੍ਰ ਜਗਦੀਸ਼ ਸਿੰਘ ਵਰਿਆਮ*

ਸ੍ਰ. ਗੁਰਦਿਆਲ ਸਿੰਘ ਜੀ ਰਿਸ਼ਤੇ ਵਿੱਚ ਮੇਰੇ ਮਾਮਾ ਜੀ ਲੱਗਦੇ ਸਨ, ਪਰ ਸਾਡੇ ਪਰਵਾਰ ਨਾਲ ਉਹਨਾਂ ਦਾ ਪਿਆਰ ਰਿਸ਼ਤੇਦਾਰੀ ਤੋਂ ਵੀ ਉੱਪਰ ਸੀ। ਸਾਰੇ ਪਰਵਾਰ ਵਾਸਤੇ ਉਨ੍ਹਾਂ ਦੇ ਅੰਦਰੋਂ ਮੁਹੱਬਤ, ਸਤਿਕਾਰ ਤੇ ਅਪਣਾਪਣ ਝਲਕਦਾ ਸੀ। ਉਹ ਕਦੇ ਵੀ ਲੰਘਦੇ ਵੜਦੇ ਸਾਡੇ ਘਰ ਆ ਜਾਂਦੇ ਤੇ ਆਪਣੀਆਂ ਭੈਣਾਂ (ਮੇਰੀ ਮਾਤਾ ਜੀ ਬਖਸ਼ੀਸ ਕੌਰ ਅਤੇ ਚਾਚੀ ਜੀ ਗੁਰਮੀਤ ਕੌਰ) ਦੀ ਸੁੱਖ ਸਾਂਦ ਪੁੱਛ ਕੇ ਆਪਣੇ ਕੰਮ ਤੇ ਚਲੇ ਜਾਂਦੇ। ਉਹ ਜਿੱਥੋਂ ਵੀ ਲੰਘਦੇ ਹਾਸੇ ਤੇ ਖੁਸ਼ੀਆਂ ਵੰਡਦੇ ਜਾਂਦੇ।

21 ਨਵੰਬਰ 2013 ਨੂੰ ਭਾਰਤ ਦੀ ਸੰਗੀਤ, ਨਿਰਤ ਅਤੇ ਨਾਟਕਾਂ ਦੀ ਕੌਮੀ ਅਕੈਡਮੀ "ਸੰਗੀਤ ਨਾਟਕ ਅਕੈਡਮੀ ਦੀ ਜਨਰਲ ਕੌਂਸਲ ਨੇ ਸ੍ਰ. ਗੁਰਦਿਆਲ ਸਿੰਘ ਜਲੰਧਰ ਨੂੰ ਅਕੈਡਮੀ ਅਵਾਰਡ/ਪੁਰਸਕਾਰ ਦੇਣ ਦਾ ਐਲਾਨ੍ਹ ਕੀਤਾ। ਇਸ ਪੁਰਸਕਾਰ ਦੀ ਖੁਸ਼ੀ ਨੂੰ ਸਾਂਝਿਆਂ ਕਰਦੇ ਮੇਰੇ ਪਿਤਾ ਜੀ ਸ੍ਰ. ਜਗਦੀਸ਼ ਸਿੰਘ ਵਰਿਆਮ ਨੇ ਵਰਿਆਮ ਦੇ ਜਨਵਰੀ 2014 ਦੇ ਅੰਕ ਵਿਚ ਉਨ੍ਹਾਂ ਦੀ ਸ਼ਖ਼ਸੀਅਤ ਤੇ ਚਾਨਣਾ ਪਾਉਂਦੇ ਬੜੇ ਪਿਆਰੇ ਸ਼ਬਦ ਲਿਖੇ ਸਨ ਜੋ ਇਸ ਪ੍ਰਕਾਰ ਹਨ-

"ਸ੍ਰ. ਗੁਰਦਿਆਲ ਸਿੰਘ ਦੇਸ਼ ਦੇ ਪ੍ਰਸਿੱਧ ਸੰਗੀਤ ਸਾਜ ਨਿਰਮਾਤਾ ਹਨ। ਵਿਸ਼ੇਸ਼ ਕਰਕੇ ਉਹ ਗੁਰਦਿਆਲ ਸਿੰਘ ਸਿਤਾਰਾਂ ਵਾਲੇ ਕਰਕੇ ਪ੍ਰਸਿੱਧ ਹਨ। ਤਾਰਾਂ ਵਾਲੇ ਸਾਜ਼ਾਂ, ਸਿਤਾਰ, ਤਾਨਪੁਰਾ, ਦਿਲਰੁਬਾ, ਵੀਨਾ ਅਤੇ ਇਸ ਸ਼੍ਰੇਣੀ ਦੇ ਹੋਰਾਂ ਸਾਜਾਂ ਦੇ ਉਹ ਸਿੱਧਹਸਤ ਮਾਹਰ ਹਨ। ਇਹਨਾਂ ਸਾਜ਼ਾਂ ਦੇ ਵੱਖ-ਵੱਖ ਭਾਗਾਂ ਦੀ ਲੱਕੜੀ, ਉਸ ਦੀ ਬਨਾਵਟ, ਗੁਣ ਔਗੁਣ, ਉਪਜ ਦੇ ਕੇਂਦਰ ਅਤੇ ਹੋਰ ਅਨੇਕਾਂ ਸੂਚਨਾਵਾਂ ਤੋਂ ਉਹ ਭਲੀ ਪ੍ਰਕਾਰ ਵਾਕਫ਼ ਹਨ। ਉਹ ਇਹਨਾਂ ਸਾਜ਼ਾਂ ਨੂੰ ਸੁਰ ਕਰਨ ਦੇ ਕਮਾਲ ਦੇ ਮਾਹਰ ਹਨ ਅਤੇ ਇਸ ਕਲਾ ਵਿੱਚ ਉਹ ਅੰਤਰ-ਰਾਸ਼ਟਰੀ ਪ੍ਰਸਿੱਧੀ ਰੱਖਦੇ ਹਨ। ਉਹਨਾਂ ਦੀਆਂ ਤਿਆਰ ਕੀਤੀਆਂ ਸਿਤਾਰਾਂ ਅਤੇ ਹੋਰ ਸਮਾਨ ਦੇਸ਼ ਵਿਦੇਸ਼ ਦੇ ਸਕੂਲਾਂ, ਕਾਲਜਾਂ ਦੇ ਸੰਗੀਤ ਵਿਦਿਆਰਥੀਆਂ ਵਿਚ ਹਰਮਨ ਪਿਆਰੇ ਅਤੇ ਮਿਆਰੀ ਹਨ। ਇਹ ਵਜਾਉਣ ਵਿੱਚ ਆਸਾਨ, ਸੁਨਣ ਵਿੱਚ ਮਿੱਠੇ, ਸੁਰੀਲੇ ਅਤੇ ਲੰਮੇ ਸਮੇਂ ਤੱਕ ਚੱਲਣ ਅਤੇ ਹੰਡਣ ਵਾਲੇ ਹਨ। ਸ੍ਰ. ਗੁਰਦਿਆਲ ਸਿੰਘ ਖੁਦ ਸੰਗੀਤ ਦੇ ਰਸੀਏ, ਸੰਗੀਤਕਾਰ, ਸਿਤਾਰ ਵਾਦਕ ਅਤੇ ਸਾਜ ਨਿਰਮਾਤਾ

ਹਨ। ਉਹ ਸੁਰ ਅਤੇ ਸਾਜ਼ ਦੀ ਛੋਟੀ ਤੋਂ ਛੋਟੀ ਘੁੰਤਰ ਨੂੰ ਜਾਣਦੇ ਅਤੇ ਸਮਝਦੇ ਹਨ। ਉਹ ਜਿਸ ਸਾਜ਼ ਨੂੰ ਹੱਥ ਫੇਰ ਦੇਣ, ਉਸ ਦੀ ਕਾਇਆ ਹੀ ਪਲਟ ਜਾਂਦੀ ਹੈ।

ਸ੍. ਗੁਰਦਿਆਲ ਸਿੰਘ ਦਾ ਸੰਬੰਧ ਉਸ ਪਰਵਾਰ ਨਾਲ ਹੈ ਜੋ ਪ੍ਰਭੂ ਭਗਤੀ, ਦੇਸ਼ ਭਗਤੀ ਅਤੇ ਸੰਗੀਤ ਸਾਧਨਾ ਨਾਲ ਜੁੜਿਆ ਰਿਹਾ ਹੈ। ਆਪ ਦਾ ਜੱਦੀ ਪਿੰਡ ਪੂੰਗ ਹੈ ਜੋ ਰਾਵੀ ਦਰਿਆ ਦੇ ਲਹਿੰਦੇ ਪਾਸੇ ਅੱਜ ਕੱਲ ਦੇ ਜ਼ਿਲ੍ਹਾ ਨਾਰੋਵਾਲ ਸਿਆਲਕੋਟ ਪਾਕਿਸਤਾਨ ਵਿੱਚ ਹੈ। ਇਹ ਦੜਪ ਦਾ ਇਲਾਕਾ ਕਰਕੇ ਪ੍ਰਸਿੱਧ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਕੂਕਾ ਨਾਮਧਾਰੀ ਅੰਦੋਲਨ ਤੋਂ ਬਹੁਤ ਪ੍ਰਭਾਵਿਤ ਸੀ। ਗੁਰਦਿਆਲ ਸਿੰਘ ਦੇ ਦਾਦਾ ਜੀ ਸ੍ਰੀਮਾਨ ਸੰਤ ਸੁੰਦਰ ਸਿੰਘ ਪ੍ਰਸਿੱਧ ਨਾਮਧਾਰੀ ਮਹਾਪੁਰਸ਼ ਸਨ ਜੋ ਸੰਤ ਪੂੰਗਾ ਵਾਲੇ ਕਰਕੇ ਪ੍ਰਸਿੱਧ ਹਨ। ਬਾਲ ਗੁਰਦਿਆਲ ਸਿੰਘ, ਪਰਵਾਰ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਰਨ ਵਿੱਚ ਸ੍ਰੀ ਜੀਵਨ ਨਗਰ ਵੀ ਰਿਹਾ। ਬਾਅਦ ਵਿੱਚ ਘੁੰਮ ਘੁੰਮਾ ਕੇ ਜਲੰਧਰ ਟਿਕਾਣਾ ਕੀਤਾ ਜਿੱਥੇ ਆਪਣੇ ਮਾਮਾ ਜੀ ਸ. ਮੋਹਨ ਸਿੰਘ ਜੀ ਦੀ ਸੁਰੱਖਿਆ ਛਤਰੀ ਹੇਠ ਸਿਤਾਰ ਅਤੇ ਹੋਰ ਸੰਗੀਤ ਸਾਜਾਂ ਦਾ ਕੰਮ ਸਿੱਖਿਆ। ਮਾਮਾ ਜੀ ਦੀ ਦੇਖ ਰੇਖ ਵਿੱਚ ਗੁਰਦਿਆਲ ਸਿੰਘ ਜੀ ਨੇ ਕਰੜੀ ਮਿਹਨਤ, ਸੰਜਮ ਅਤੇ ਨੇਕ ਨੀਯਤੀ ਨਾਲ ਸੰਗੀਤ ਸਾਧਨਾ ਵੀ ਕੀਤੀ ਅਤੇ ਸਿਤਾਰਾਂ ਤਿਆਰ ਕਰਨ ਵਿੱਚ ਸਿੱਧ ਹਸਤ ਪ੍ਰਸਿੱਧੀ ਵੀ ਪ੍ਰਾਪਤ ਕੀਤੀ।

ਜੀਵਨ ਵਿੱਚ ਬਾਰ ਬਾਰ ਪਰਵਾਰਕ ਸੰਕਟ ਆਏ ਪਰ ਗੁਰਦਿਆਲ ਸਿੰਘ ਕੰਡਿਆਂ ਉਪਰ ਬੈਠੇ ਵੀ ਮੁਸਕਰਾਉਂਦੇ ਰਹੇ। ਬਕੌਲ ਸ਼ਾਇਰ ਕੋਈ ਦੁੱਖ ਨਹੀਂ, ਕੋਈ ਸੁੱਖ ਨਹੀਂ। ਫਰਕ ਹੈ ਆਪਣੀ ਆਪਣੀ ਸੋਚ ਦਾ। ਤਰੇਲ ਫੁੱਲਾਂ 'ਤੇ ਵੀ ਬਹਿ ਕੇ ਰੋਂਦੀ ਰਹੀ, ਫੁੱਲ ਕੰਡਿਆਂ ਤੇ ਵੀ ਮੁਸਕਰਾਉਂਦੇ ਰਹੇ। ਇਕ ਪਾਸੇ ਡਾਹਢੀ ਪੀੜ ਬਰਦਾਸ਼ਤ ਕਰਦੇ ਰਹੇ ਅਤੇ ਨਾਲ ਹੀ ਹਾਸੇ ਅਤੇ ਖੁਸ਼ੀਆਂ ਵੰਡਦੇ ਰਹੇ।

ਗੁਰਦਿਆਲ ਸਿੰਘ ਦੀ ਦੁਕਾਨ ਵਰਕਸ਼ਾਪ ਤੇ ਜਾਓ, ਤੁਹਾਨੂੰ ਅਨੇਕਾਂ ਚੋਟੀ ਦੇ ਕਲਾਕਾਰਾਂ-ਸੰਗੀਤਕਾਰਾਂ ਦੇ ਦਰਸ਼ਨ ਹੋ ਜਾਣਗੇ। ਵੱਡੇ ਵੱਡੇ ਫਨਕਾਰ ਗੁਰਦਿਆਲ ਸਿੰਘ ਕੋਲ ਬੈਠ ਕੇ ਸਿਤਾਰ ਦੀ ਜਵਾਹਰੀ ਸੈਟ ਕਰਾ ਰਹੇ ਹੋਣਗੇ। ਸੁਰ ਦੇ ਹਵਾ ਭਰ ਫਰਕ ਨੂੰ ਵੀ ਗੁਰਦਿਆਲ ਸਿੰਘ ਠੀਕ ਕਰ ਰਿਹਾ ਹੋਵੇਗਾ। ਆਰੀ, ਰੇਤੀ, ਰੇਗਮਾਰ, ਪਲਾਸ, ਕੱਟਰ ਉਸ ਦੀ ਆਗਿਆ ਵਿੱਚ ਚਲਦੇ ਹਨ ਅਤੇ ਮਿਜ਼ਰਾਬਾਂ ਤਾਂ ਉਹ ਆਰੀ ਦੀ ਅੜੇਸ ਨਾਲ ਝੱਟ ਬਣਾ ਬਣਾ ਕੇ ਮੁੰਡੇ ਕੁੜੀਆਂ ਨੂੰ ਵੰਡੀ ਜਾਂਦਾ ਹੈ। ਉਹ ਸੰਗੀਤ ਵਿਦਿਆਰਥੀਆਂ ਦਾ ਭਰਾ-ਭੈਣ, ਮਾਈ ਬਾਪ ਸਭ ਕੁਝ ਹੁੰਦਾ ਹੈ। ਉਸ ਕੋਲ ਗਿਆ ਕੋਈ ਵਿਅਕਤੀ ਬਗੈਰ ਪ੍ਰਾਹੁਣਾਚਾਰੀ ਦਾ ਅਨੰਦ ਲਏ ਨਹੀਂ ਜਾ ਸਕਦਾ। ਉਸ ਦੀ ਦੁਕਾਨ ਤੇ ਕਲਾਕਾਰਾਂ ਦਾ ਮੇਲਾ ਲੱਗਾ ਰਹਿੰਦਾ ਹੈ।



*ਆਪਣੇ ਕੰਮ ਵਿੱਚ ਮਸਰੂਫ਼ ਸ੍. ਗੁਰਦਿਆਲ ਸਿੰਘ ਜੀ*

ਸ੍. ਗੁਰਦਿਆਲ ਸਿੰਘ ਆਸਥਾਵਾਨ ਵਿਅਕਤੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਉੱਤੇ ਉਸ ਦੀ ਜਬਰਦਸਤ ਆਸਥਾ ਦੀ ਜਿੱਤ ਵੀ ਹੋਈ ਹੈ। ਜੀਵਨ ਵਿੱਚ ਆਈਆਂ ਅਨੇਕਾਂ ਮੁਸੀਬਤਾਂ ਸਮੇਂ ਸਤਿਗੁਰੂ ਜੀ ਦੀ ਸ਼ਰਨ ਵਿੱਚ ਜਾਂਦਾ ਰਿਹਾ ਹੈ। ਅੰਤ ਉੱਤੇ ਸਾਰੇ ਸੰਕਟ ਕੱਟੇ ਗਏ ਹਨ। ਸੰਗੀਤ ਨਾਟਕ ਅਕੈਡਮੀ ਦੇ ਸਨਮਾਨ ਅਵਾਰਡ ਦੇ ਐਲਾਨ ਨਾਲ ਨਵਾਂ ਦੌਰ ਸ਼ੁਰੂ ਹੁੰਦਾ ਹੈ। ਸਤਿਗੁਰੂ ਉਦੈ ਸਿੰਘ ਉਹਨਾਂ ਦੇ ਘਰ ਆ ਕੇ ਨਿਵਾਜ ਗਏ ਹਨ।

ਇਕ ਉਹ ਲੋਕ ਹਨ ਜੋ ਸਨਮਾਨਾਂ ਵਾਸਤੇ ਬਹੁਤ ਜਤਨ ਕਰਦੇ ਹਨ। ਦੂਜੇ ਉਹ ਲੋਕ ਹਨ ਜਿਨ੍ਹਾਂ ਦੀ ਝੋਲੀ ਵਿਚ ਪੁਰਸਕਾਰ ਅਛੋਪਲੇ ਜਿਹੇ ਹੀ ਆ ਪੈਂਦੇ ਹਨ। ਸ੍. ਗੁਰਦਿਆਲ ਸਿੰਘ ਦੂਸਰੀ ਸ਼੍ਰੇਣੀ 'ਚੋਂ ਹਨ। ਇਹਨਾਂ ਦੇ ਸਨਮਾਨ ਨਾਲ ਸਨਮਾਨ ਦਾ ਵੀ ਸਨਮਾਨ ਹੋ ਗਿਆ ਹੈ।"

ਮੇਰੇ ਪਿਤਾ ਜੀ ਅਤੇ ਗੁਰਦਿਆਲ ਮਾਮਾ ਜੀ ਵਿੱਚ ਬੜੀ ਗੂੜ੍ਹੀ ਮਿੱਤਰਤਾ ਸੀ। ਉਹ ਇੱਕ ਦੂਜੇ ਦੇ ਸੁੱਖ-ਦੁੱਖ ਦੇ ਬੇਲੀ ਸਨ। ਇਹਨਾਂ ਦੋਹਾਂ ਰੂਹਾਂ ਦੇ ਚਲੇ ਜਾਣ ਨਾਲ ਇੱਕ ਯੁੱਗ ਦਾ ਅੰਤ ਹੋ ਗਿਆ ਹੈ, ਪਰ ਸਾਡੀਆਂ ਯਾਦਾਂ ਵਿੱਚ ਉਹ ਹਮੇਸ਼ਾ ਵਿਚਰਦੇ ਰਹਿਣਗੇ-ਉਸੇ ਤਰ੍ਹਾਂ ਹੱਸਦੇ ਹਸਾਉਂਦੇ ਤੇ ਠਹਾਕੇ ਮਾਰਦੇ।

ਅਸੀਂ ਹਮੇਸ਼ਾ ਗੁਰਦਿਆਲ ਮਾਮਾ ਜੀ ਨੂੰ ਚੜ੍ਹਦੀ ਕਲਾ ਵਿੱਚ ਹੀ ਦੇਖਿਆ ਹੈ। ਉਨ੍ਹਾਂ ਦੀਆਂ ਤਿੰਨ ਧੀਆਂ ਤੇ ਇਕ ਪੁੱਤਰ ਸਾਡੇ ਤਿੰਨਾਂ ਭੈਣਾਂ ਦੇ ਹਾਣ ਦੇ ਸਨ। ਅਸੀਂ ਅਕਸਰ ਆਪਣੀ ਮਾਤਾ ਜੀ ਨਾਲ ਉਨ੍ਹਾਂ ਦੇ ਘਰ ਸਾਰਾ ਦਿਨ ਰਹਿਣ ਲਈ ਜਾਣਾ। ਸ਼ਾਮ ਨੂੰ ਜਦੋਂ ਮਾਮਾ ਜੀ ਨੇ ਦੁਕਾਨ ਤੋਂ ਘਰ ਆਉਣਾ ਤੇ ਘਰ ਵਿੱਚ

ਰੌਣਕ ਆ ਜਾਂਦੀ ਸੀ। ਘਰ ਵਿੱਚ ਖੁਸ਼ੀਆਂ ਹੀ ਖੁਸ਼ੀਆਂ ਸਨ। ਪਰ ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਘਰ ਵਿੱਚੋਂ ਜੀਆਂ ਦਾ ਘਾਟਾ ਹੁੰਦਾ ਗਿਆ, ਪਰ ਮੈਂ ਕਦੇ ਵੀ ਉਨ੍ਹਾਂ ਨੂੰ ਡੋਲਦੇ ਨਹੀਂ ਵੇਖਿਆ। ਇਹੀ ਉਨ੍ਹਾਂ ਦੀ ਸ਼ਖ਼ਸੀਅਤ ਦੀ ਖਾਸੀਅਤ ਸੀ।

5 ਜਨਵਰੀ 2020 ਐਤਵਾਰ ਵਾਲੇ ਦਿਨ ਉਹਨਾਂ ਨਮਿਤ ਰਖੇ ਅਖੰਡ ਪਾਠ ਦਾ ਭੋਗ ਪਾਇਆ ਗਿਆ। ਅੰਤਿਮ ਅਰਦਾਸ ਵਿਚ ਸ਼ਾਮਿਲ ਹੋਣ ਲਈ ਭੈਣ ਭਰਾਵਾਂ, ਦੋਸਤਾਂ ਮਿੱਤਰਾਂ ਤੋਂ ਇਲਾਵਾ ਬਹੁਤ ਸਾਰੇ ਸੰਗੀਤ ਪ੍ਰੇਮੀ ਵੀ ਪੁੱਜੇ। ਬਹੁਤ ਸਾਰੀਆਂ ਸੰਸਥਾਵਾਂ ਨੇ ਸ਼ੋਕ ਸਨੇਹੇ ਵੀ ਭੇਜੇ। ਇਸੇ ਮੌਕੇ ਤੇ ਮੇਰੇ ਚਾਚਾ ਜੀ ਸ੍. ਨਰੈਣ ਸਿੰਘ ਜੀ ਨੇ ਨਾਮਧਾਰੀ ਸੰਗਤ ਜਲੰਧਰ ਵਲੋਂ ਉਹਨਾਂ ਨੂੰ ਸ਼ਰਧਾਂਜਲੀ ਦਿੱਤੀ ਅਤੇ ਪਰਵਾਰ ਨਾਲ ਦੁੱਖ ਸਾਂਝਾ ਕੀਤਾ। ਉਹਨਾਂ ਨੇ ਵਿਛੜੀ ਆਤਮਾ ਪ੍ਰਤੀ ਆਪਣੀਆਂ ਭਾਵਨਾਵਾਂ ਪ੍ਰਗਟ ਕਰਦੇ ਕਿਹਾ-

"ਸ੍. ਗੁਰਦਿਆਲ ਸਿੰਘ ਹੋਰਾਂ ਦੀਆਂ ਪ੍ਰੀਤ ਤੇ ਮੋਹਾਂ ਦੀਆਂ ਬੀਜੀਆਂ ਹੋਈਆਂ ਪੁਸ਼ਪ ਬਗੀਚੀਆਂ ਵਿੱਚੋਂ ਸਦਾ ਹੀ ਉਹਨਾਂ ਦੀ ਮਹਿਕ ਆਉਂਦੀ ਰਹੇਗੀ ਤੇ ਉਹਨਾਂ ਦੇ ਫਕੀਰੀ ਅਕਸ ਦੀ ਝਲਕ ਪੈਂਦੀ ਰਹੇਗੀ। ਉਹ ਆਪਣੇ ਆਪ ਵਿੱਚ ਇਕ ਸੰਸਥਾ ਸਨ ਜਿਸ ਦੇ ਉਹ ਸਰਬਰਾਹ ਸਨ। ਸ਼ਖ਼ਸੀਅਤ ਏਨੀ ਚੁੰਬਕੀ ਅਤੇ ਉਹਨਾਂ ਦੇ ਹਲੀਮੀ ਭਰੇ ਬੋਲ ਐਨੇ ਗਹਿਰੇ, ਸਹਿਜ ਤੇ ਤਰਲ ਹੋਇਆ ਕਰਦੇ ਸਨ ਕਿ ਸੁਨਣ ਵਾਲਾ ਉਹਨਾਂ ਦੇ ਫਕੀਰੀ ਮੁਖੜੇ ਤੇ ਟਿਕ ਟਿਕੀ ਲਗਾ ਵੇਂਹਦਾ ਹੀ ਰਹਿੰਦਾ।

ਉਹਨਾਂ ਦੀਆਂ ਮੋਹ ਮੁਹੱਬਤਾਂ ਨੇ ਹੀ ਸੰਗੀਤ ਦੇ ਬੀਜ ਬੀਜੇ, ਜੋ ਉੱਗੇ ਤੇ ਏਨੀ ਭਾਰੀ ਭਰਕਮ ਛਾਂ ਕੀਤੀ ਤੇ ਮਹਿਕ ਬਿਖੇਰੀ ਕਿ ਸੰਗੀਤਮਈ ਧੁਨਾਂ ਨੇ ਦੂਰ ਦੂਰ ਤਕ ਆਪਣੇ ਪਿਆਰਿਆਂ ਦਾ ਕਾਫਲਾ ਬਣਾ ਲਿਆ।

ਮਰਨਾ ਕੋਈ ਨਹੀਂ ਚਾਹੁੰਦਾ, ਪਰ ਮੌਤ ਸਭ ਨੂੰ ਆਉਂਦੀ ਹੈ। ਹਰ ਪ੍ਰਾਣੀ ਜਿਸ ਵਿਚ ਜੀਵਨ ਹੈ, ਚਾਹੇ ਉਹ ਇਨਸਾਨ ਹੈ ਜਾਂ ਜਾਨਵਰ, ਉਸ ਨੂੰ ਮਰਨਾ ਪੈਂਦਾ ਹੈ ਇਕ ਦਿਨ। ਇਸ ਮੌਤ ਦੇ ਨਿਰੰਤਰ ਵਗ ਰਹੇ ਦਰਿਆ ਵਿੱਚ ਅਨੇਕਾਂ ਦਿਲਾਂ ਦੇ ਜਾਨੀ ਅਲੋਪ ਹੋ ਚੁੱਕੇ ਹਨ, ਜਿਨ੍ਹਾਂ ਵਿਚ ਸ੍. ਗੁਰਦਿਆਲ ਸਿੰਘ ਹੋਰੀਂ ਵੀ ਅਲੋਪ ਹੋ ਗਏ ਹਨ। ਆਪਣੇ ਜੀਵਨ ਕਾਲ ਵਿੱਚ ਉਹ ਸਾਰੀਆਂ ਸੰਗੀਤਕ, ਸਮਾਜਿਕ, ਧਾਰਮਿਕ ਸੰਸਥਾਵਾਂ ਨਾਲ ਜੁੜੇ ਰਹੇ ਚਾਹੇ ਉਹ ਨਾਮਧਾਰੀ ਦਰਬਾਰ ਹੋਵੇ, ਸ੍ਰੀ ਬਾਬਾ ਹਰੀਵੱਲਭ ਸੰਗੀਤ ਸਭਾ ਹੋਵੇ ਜਾਂ ਹੋਰ ਸਮਾਜ ਸੇਵੀ ਸੰਸਥਾਵਾਂ ਹੋਣ। ਹਰ ਸੰਗੀਤਕ ਸਮਾਰੋਹ, ਮਹਿਫਿਲ ਦੀ ਉਹ ਸ਼ਾਨ ਹੋਇਆ ਕਰਦੇ ਸਨ।

ਸਦ ਖੁਸ਼ੀਆਂ ਮਨ ਚਾਉ ਦੀ ਅਵਸਥਾ ਵਿੱਚ ਵਿਚਰਨ ਵਾਲੇ ਸ੍. ਗੁਰਦਿਆਲ ਸਿੰਘ ਅੱਜ ਅਨੇਕਾਂ ਨੂੰ ਉਦਾਸ ਕਰ ਗਏ ਹਨ।

ਪਰ ਸਤਿਗੁਰੂ ਦਾ ਇਕਰਾਰ ਹੈ:-

ਜਿਸ ਕੀ ਬਸਤੁ ਤਿਸੁ ਆਗੈ ਰਾਖੈ॥
ਪ੍ਰਭ ਕੀ ਆਗਿਆ ਮਾਨੈ ਮਾਥੈ॥

ਭਾਣਾ ਮਿੱਠਾ ਕਰਕੇ ਮੰਨਣ ਦਾ ਹੁਕਮ ਹੈ, ਪਰ ਮੰਨਣਾ ਬਹੁਤ ਕਠਨ ਹੈ-"ਬਿਖਮੁ ਤੇਰਾ ਹੈ ਭਾਣਾ।"

ਮੈਂ ਵਿਛੋੜੇ ਦੀ ਇਸ ਗੱਲ ਨੂੰ ਚੰਗੀ ਤਰ੍ਹਾਂ ਅਨੁਭਵ ਕਰਦਾ ਹਾਂ। ਜੇਕਰ ਵਿਛੜ ਗਿਆਂ ਦਾ ਵਿਛੋੜਾ ਪਿਆਰ ਦੀ ਖਿੱਚ ਮਾਰੇ ਤਦ ਸਾਡਾ ਪਿਆਰ ਅਸਲ ਹੈ। ਇਹ ਇਕੱਠ ਇਹੋ ਦਰਸਾਉਂਦਾ ਹੈ। ਪਰ ਵਿਗੋਚੇ ਦੇ ਘਾਟੇ ਸਾਡੇ ਜਖਮਾਂ ਨੂੰ ਰਾਜੀ ਨਹੀਂ ਹੋਣ ਦਿੰਦੇ।

ਇਕ ਯੁੱਗ ਦਾ ਅੰਤ। ਪਰ ਯੁੱਗ ਵੀ ਅਹਿਮ ਸ਼ਖ਼ਸੀਅਤਾਂ ਹੀ ਬਣਾਉਂਦੀਆਂ ਹਨ। ਸ੍. ਗੁਰਦਿਆਲ ਸਿੰਘ ਇੱਕ ਯੁੱਗ ਦੀ ਸਿਰਜਨਾ ਕਰਦੇ, ਉਸ ਦਾ ਅੰਤ ਹੋ ਗਏ। ਸੰਤਾਂ ਵਰਗਾ ਜੀਵਨ ਤੇ ਸੰਤਾਂ ਵਰਗੀ ਵਿਦਾਈ। ਐਸੀ ਰੂਹ ਤੇ ਕਲਾਕਾਰ ਆਮ ਨਹੀਂ ਮਿਲਦੇ।

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵਲੋਂ, ਸਮੂਹ ਨਾਮਧਾਰੀ ਸੰਗਤ ਵਲੋਂ ਇਸ ਵਿਛੋੜੇ ਦੀ ਘੜੀ ਵਿਚ ਪਰਵਾਰ ਨਾਲ ਹਾਰਦਿਕ ਸੰਵੇਦਨਾ। ਸ੍. ਸੁਖਵਿੰਦਰ ਸਿੰਘ ਗੋਲਡੀ ਆਪਣੇ ਪਿਤਾ ਦੀ ਇਸ ਮਹਾਨ ਤੇ ਦੁਰਲੱਭ ਵਿਰਾਸਤ ਨੂੰ ਸੰਭਾਲਣ ਤੇ ਅੱਗੇ ਲਿਜਾਉਣ। ਅੱਜ ਉਹਨਾਂ ਦੇ ਪਿਆਰ, ਮੁਹੱਬਤ ਤੇ ਫਕੀਰਾਨਾਂ ਸੁਭਾਅ ਨੂੰ ਯਾਦ ਕਰਦਿਆਂ ਅੱਖਾਂ ਫੇਰ ਨਮ ਹੋ ਗਈਆਂ ਹਨ। ਜਿਸ ਦੀ ਯਾਦ ਹਮੇਸ਼ਾ ਸਾਡੇ ਦਿਲ ਵਿੱਚ ਬਣੀ ਰਹੇਗੀ।

ਉਨ੍ਹਾਂ ਦੇ ਪਿਆਰ ਨੂੰ ਨਮਸਕਾਰ, ਉਹਨਾਂ ਦੇ ਮਿੱਠੜੇ ਬੋਲਾਂ ਨੂੰ ਨਮਸਕਾਰ, ਉਹਨਾਂ ਦੀ ਸ਼ਖ਼ਸੀਅਤ ਨੂੰ ਨਮਸਕਾਰ।"

ਇਹ ਇਕ ਇੱਤਫਾਕ ਹੈ ਕਿ ਸੁਵਰਨ ਸਿੰਘ ਵਿਰਕ ਜੀ ਨੇ "ਕੂਕਾ ਲਹਿਰ ਦੇ ਅਮਰ ਨਾਇਕ" ਦੀ ਲੜੀ ਦੇ ਅੰਤਰਗਤ ਇਸ ਵਾਰ ਵਰਿਆਮ ਵਿੱਚ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਦੇ ਪਾਤਰ ਬਾਰੇ ਲਿਖਿਆ ਹੈ। ਆਪਣੇ ਦਾਦਾ ਜੀ ਸੰਤ ਪੂੰਗਾਂ ਵਾਲਿਆਂ ਨੂੰ ਸਮਰਪਿਤ ਲੇਖ ਪੜ੍ਹ ਕੇ ਉਹ ਬਹੁਤ ਖੁਸ਼ ਹੁੰਦੇ, ਪਰ ਅਫਸੋਸ ਇਹ ਸੰਜੋਗ ਨਾ ਬਣ ਸਕਿਆ ਅਤੇ ਉਹ ਗੁਰੂ ਚਰਨਾਂ ਵਿੱਚ ਜਾ ਬਿਰਾਜੇ। ਇਹੀ ਸਤਿਗੁਰੂ ਜੀ ਦੀ ਰਜਾ ਸੀ, ਜਿਸ ਵਿੱਚ ਉਹ ਹਮੇਸ਼ਾ ਵਿਚਰਦੇ ਰਹੇ। ਸਾਡੀ ਅਰਦਾਸ ਹੈ ਕਿ ਸਤਿਗੁਰੂ ਜੀ ਉਹਨਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

***

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ


ਟੀਕਾਕਾਰ:-

**ਖਾਨ ਬਹਾਦਰ ਖ਼੍ਵਾਜਾ ਦਿਲ ਮੁਹੰਮਦ ਐਮ.ਏ.**

ਸਬ-ਰਜਿਸਟਰਾਰ ਤੇ ਰੀਟਾਇਰਡ ਪ੍ਰਿੰਸੀਪਲ, ਇਸਲਾਮੀਆਂ ਕਾਲਜ, ਲਾਹੌਰ

ਗੁਰਮੁਖੀ ਲਿੱਪੀਕਾਰ:-

**ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**


ਸਵਰਗਵਾਸੀ ਉੱਚ ਵਿਦਵਾਨ ਖ਼੍ਵਾਜਾ ਦਿਲ ਮੁਹੰਮਦ ਜੀ ਐਮ.ਏ. ਨੇ ਗੁਰੂ ਨਾਨਕ ਦੇਵ ਜੀ ਦੁਆਰਾ ਰਚੀ ਪਵਿੱਤਰ ਬਾਣੀ 'ਜਪੁਜੀ ਸਾਹਿਬ' ਨੂੰ ਪੜ੍ਹਿਆ ਤੇ ਵਿਚਾਰਿਆ। ਆਪ ਨੇ ਇਸ ਬਾਣੀ ਦਾ ਆਤਮਕ ਅਨੰਦ ਮਾਣਦੇ ਹੋਏ ਇਸਦਾ ਭਾਵਾਰਥ ਟੀਕਾ ਸੁਖੈਨ ਉਰਦੂ ਕਵਿਤਾ ਵਿੱਚ ਕੀਤਾ ਤੇ ਛਪਵਾਇਆ ਜਿਸਦੀ ਬੜੀ ਪ੍ਰਸ਼ੰਸਾ ਹੋਈ। ਪਰ ਇਸ ਤਰਜਮੇ ਤੋਂ ਉਰਦੂ ਪੜ੍ਹੇ ਵਿਅਕਤੀ ਹੀ ਲਾਭ ਪ੍ਰਾਪਤ ਕਰ ਸਕਦੇ ਸਨ। ਪੰਜਾਬੀ ਪਾਠਕਾਂ ਲਈ ਗਿਆਨੀ ਗੁਰਚਰਨ ਸਿੰਘ (ਗੁਰਮੁਖੀ ਲਿੱਪੀਕਾਰ) ਨੇ ਇਸ ਉਰਦੂ ਤਰਜਮੇ ਨੂੰ ਪੰਜਾਬੀ ਵਿੱਚ ਲਿਖਿਆ ਹੈ ਤੇ ਔਖੇ ਸ਼ਬਦਾਂ ਦੇ ਅਰਥ ਵੀ ਦਿੱਤੇ ਹਨ। ਆਸ ਹੈ ਵਰਿਆਮ ਦੇ ਪਾਠਕ ਇਸ ਰਚਨਾ ਤੋਂ ਆਤਮਕ ਅਨੰਦ ਪ੍ਰਾਪਤ ਕਰਨਗੇ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

ਏਕ ਓਅੰਕਾਰ ਖ਼ੁਦਾ ਹੈ ਵਾਹਿਦ[1], ਸੱਚਾ ਜਿਸ ਕਾ ਨਾਮ।
ਕਰਤਾ ਧਰਤਾ ਦੁਨੀਆਂ ਕਾ, ਬੇ-ਡਰ ਬੇ-ਲਾਗ[2] ਮੁਦਾਮ[3]।

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਮੌਤ ਸੇ ਬਾਲਾ[4], ਪਾਕ ਜਨਮ ਸੇਂ[5], ਕਾਇਮ ਅਪਨੇ ਆਪ[6]।
ਅਪਨੇ ਗਰ ਕੀ ਰਹਿਮਤ[7] ਸੇ, ਤੂ ਨਾਮ ਉਸੀ ਕਾ ਜਾਪ।

**ਜਪੁ ॥**

ਇਸ ਬਾਣੀ ਕਾ ਨਾਮ 'ਜਪੁ' ਹੈ।

**ਆਦਿ ਸਚੁ ਜੁਗਾਦਿ ਸਚੁ ॥**

ਸੱਚਾ ਰੋਜ਼ਿ ਅਜ਼ਲ[8] ਸੇ ਪਹਿਲੇ, ਸੱਚਾ ਰੋਜ਼ਿ ਅਜ਼ਲ[8] ਭੀ ਵੁਹ।

**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਸੱਚ ਹੈ ਵੁਹ ਆਜ ਭੀ 'ਨਾਨਕ', ਸੱਚਾ ਹੋਗਾ ਕੱਲ ਭੀ ਵੁਹ[9]।

੧. ਇਕ ਇਕੱਲਾ ਪ੍ਰਭੂ ਸਾਰੇ ਵਿਆਪ ਰਿਹਾ ਹੈ। ੨. ਨਿਰਵੈਰ। ੩. ਸਦੀਵੀ। ੪. ਮੌਤ ਤੋਂ ਉੱਚਾ। ੫. ਜਨਮ ਮਰਨ ਤੋਂ ਰਹਿਤ ਹੈ। ੬. ਆਪਣੇ ਆਪ ਤੋਂ ਆਪ ਪੈਦਾ ਹੋਇਆ ਹੈ। (ਸੈਭੰ=ਸੁਤੇ ਸਰੂਪ)। ੭. ਕਿਰਪਾ। ੮. ਰਚਨਾ ਕਾਲ। ੯. ਸਤ ਸਰੂਪ, ੧ਓਅੰਕਾਰ ਅਨਾਦਿ, ਅਨੰਤ, ਭੂਤ, ਭਵਿੱਖ ਤੇ ਵਰਤਮਾਨ, ਹਰ ਸਮੇਂ ਕਾਇਮ ਹੈ।

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**

ਸੋਚ ਕੀਏ ਕਬ ਸੋਚ ਮੇਂ ਆਏ, ਸੋਚ ਜੋ ਲਾਖੋਂ ਬਾਰ ਕਰੇਂ।

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥**

ਚੁਪ ਰਹਿਨੇ ਸੇ ਮਨ ਕਬ ਚੁਪ ਹੋ, ਚੁਪਕੇ ਧਿਆਨ ਹਜ਼ਾਰ ਕਰੇਂ।

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥**

ਭੂਖੇ ਰਹਿ ਕਰ ਭੂਖ ਨ ਜਾਏ, ਬਾਂਧ ਕੇ ਗੋ, ਕੁਲ ਦੁਨੀਆਂ ਲਾਏਂ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥**

ਲਾਖ ਹਜ਼ਾਰ ਕਰੇਂ ਚਤੁਰਾਈ, ਏਕ ਭੀ ਸਾਥ ਨ ਲੇ ਕਰ ਜਾਏਂ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

ਝੂਠ ਕਾ ਪਰਦਾ ਚਾਕ ਹੋ ਕਿਉਂ ਕਰ[1], ਸੱਚ ਵਾਲੇ ਬਣ ਜਾਏਂ ਹਮ।

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਹੁਕਮਿ ਰਜ਼ਾ ਪਰ ਚਲਣਾ 'ਨਾਨਕ', ਸਾਥ ਯੇਹ ਲਿੱਖਾ ਲਾਏਂ ਹਮ ॥੧॥

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥**

ਹੁਕਮ ਸੇ ਬਨ ਬਨ ਜਾਏਂ ਸ਼ਕਲੇਂ, ਹੁਕਮ ਕੇ ਭੇਦ ਨ ਖੋਲ੍ਹੇ ਜਾਏਂ।

**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**

ਹੁਕਮ ਸੇ ਤਨ ਮੇਂ ਰੂਹੇਂ[2] ਆਏਂ, ਹੁਕਮ ਸੇ ਸ਼ਾਨ ਬੜਾਈ ਪਾਏਂ।

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਹੁਕਮ ਸੇ ਇੱਜ਼ਤ, ਹੁਕਮ ਸੇ ਦੌਲਤ, ਹੁਕਮ ਕਾ ਲਿੱਖਾ ਸੁਖ ਦੁਖ ਪਾਏਂ।

**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥**

ਹੁਕਮ ਸੇ ਇਕ ਪਰ ਬਖਸ਼ਿਸ਼[3] ਹੋ, ਇਕ ਹੁਕਮ ਸੇ ਚੱਕਰ ਖਾਤੇ ਜਾਏਂ।

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**

ਹੁਕਮ ਖੁਦਾ ਮੇਂ ਦੁਨੀਆਂ ਸਾਰੀ, ਹੁਕਮ ਸੇ ਬਾਹਰ ਕੋਈ ਨ ਜਾਏ।

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

ਹੁਕਮ ਖੁਦਾ ਜੋ ਸਮਝੇ 'ਨਾਨਕ', ਅਪਨੀ 'ਹੂੰ, ਮੈਂ[4]' ਆਪ ਮਿਟਾਏ ॥੨॥

੧. ਝੂਠ ਦਾ ਪਰਦਾ ਕਿਵੇਂ ਖਤਮ ਹੋਵੇ? ੨. ਆਤਮਾਵਾਂ। ੩. ਮਿਹਰ। ੪. ਸਭ ਜਗ੍ਹਾਂ ਮੌਜੂਦ।



## ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ

—ਪ੍ਰੋ. ਲਖਬੀਰ ਸਿੰਘ

ਜਿਸ ਦਿਨ 5 ਦਿਸੰਬਰ 2006 ਨੂੰ ਇਲਾਜ ਦਾ ਅੰਤਿਮ ਫੈਸਲਾ ਹੋ ਗਿਆ ਤਾਂ ਪਿਛਲੇ 6 ਦਿਨਾਂ ਤੋਂ ਮੇਰੇ ਨਾਲ ਰਾਤਾਂ ਜਾਗਦਿਆਂ, ਦੁੱਖੜੇ ਸਹਿੰਦਿਆਂ ਦਿਨ ਕੱਟ ਰਹੇ ਆਪਣੇ ਦੋਸਤ ਡਾ. ਅਸ਼ਵਨੀ ਸ਼ਰਮਾ ਜੀ ਨੂੰ ਕਿਹਾ ਕਿ ਤੁਹਾਡੀ ਬਦੌਲਤ ਇਲਾਜ਼ ਸ਼ੁਰੂ ਹੋ ਗਿਆ ਹੈ, ਹੁਣ ਤੁਸੀਂ ਵਾਪਿਸ ਜਲੰਧਰ ਜਾ ਸਕਦੇ ਹੋ। ਡਾ. ਅਸ਼ਵਨੀ ਸ਼ਰਮਾ 6 ਦਿਨ ਦਿੱਲੀ ਮੇਰੇ ਆਸ-ਪਾਸ, ਇਧਰ-ਉਧਰ ਡਾਕਟਰਾਂ ਨਾਲ ਗੱਲਬਾਤ ਕਰਦਿਆਂ ਕੱਟ ਕੇ ਵਾਪਸ ਜਲੰਧਰ ਪਹੁੰਚੇ। ਜਦ ਅਗਲੇ ਦਿਨ ਸਵੇਰੇ ਡੀ ਏ ਵੀ ਕਾਲਜ ਪਹੁੰਚੇ ਤਾਂ ਹਰ ਕਿਸੇ ਨੇ ਉਨ੍ਹਾਂ ਕੋਲੋਂ ਮੇਰਾ ਹਾਲ-ਚਾਲ ਪੁੱਛਣਾ ਚਾਹਿਆ। ਮੇਰੇ ਕੁਲੀਗ ਪ੍ਰੋਫੈਸਰਾਂ ਨੇ ਇਕੱਲੇ-ਦੁਕੱਲੇ ਹਾਲ ਚਾਲ ਪੁੱਛਿਆ ਤੇ ਹੇਠਲੇ ਕਰਮਚਾਰੀ ਅਫ਼ਸੋਸਜ਼ਦਾ ਹਾਲਤ 'ਚ ਉਨ੍ਹਾਂ ਕੋਲ ਇਕੱਠੇ ਹੋ ਕੇ ਪੁੱਛਣ ਲੱਗੇ ਤਾਂ ਡਾਕਟਰ ਸਾਹਿਬ ਨੇ ਕਿਹਾ ਕਿ ਹਾਲ ਕੀ ਦੱਸਾਂ! ਬੱਸ ਵਾਹਿਗੁਰੂ ਕੋਲ ਅਰਦਾਸ ਕਰੋ। ਅੱਗੋਂ ਸਾਰੇ ਇਕੋ ਸੁਰ ਵਿਚ ਕਹਿਣ ਲੱਗੇ, "ਅਸੀਂ ਕਿਹੜੇ ਰੱਬ ਕੋਲ ਫਰਿਆਦ ਕਰੀਏ। ਅਸੀਂ ਔਖੇ-ਸੌਖੇ ਵੇਲੇ ਆਪਣਾ ਹਰ ਕੰਮ, ਆਪਣੀ ਹਰ ਸਮੱਸਿਆ ਲੈ ਕੇ ਤਾਂ ਉਸ ਕੋਲ ਹੀ ਜਾਂਦੇ ਸਾਂ, ਜੋ ਹੁਣ ਖ਼ੁਦ ਜ਼ਿੰਦਗੀ-ਮੌਤ ਦੀ ਲੜਾਈ ਲੜ ਰਿਹਾ ਹੈ। " ਖੈਰ, ਉਨ੍ਹਾਂ ਨੇ ਸਾਰਿਆਂ ਨੂੰ ਢਾਰਸ ਦਿੱਤੀ।

ਮੇਰਾ ਇਲਾਜ਼ ਇਕ ਕਵਾਇਦ ਵਿਚ ਬੱਝ ਗਿਆ। ਸਵੇਰ ਤੋਂ ਸ਼ਾਮ ਤੱਕ ਸਿਸਟਰਾਂ, ਡਾਕਟਰ, ਵਾਰਡ ਬੁਆਇਜ਼। ਚੁੱਕਣਾ, ਸਟਰੈਚਰ ਉੱਤੇ ਪਾਉਣਾ, ਰੇਡੀਓਥੈਰੇਪੀ ਦੀ ਦੈਂਤਨੁਮਾ ਮਸ਼ੀਨ 'ਤੇ ਲਿਟਾਉਣਾ ਤੇ ਫਿਰ ਵਾਪਿਸ ਕਮਰੇ ਵਿਚ। ਥੈਲਿਕਸ ਮੁਖ ਕੀਮੋਥੈਰੇਪੀ ਦੇ ਕੈਪਸੂਲ, ਡੈਕਮੈਕ ਸਟੀਰਾਇਡ ਗੋਲੀਆਂ ਤੇ ਹੋਰ ਕਈ ਕਿਸਮ ਦੇ ਟੀਕੇ ਤੇ ਦਵਾਈਆਂ । ਇੰਨੀਆਂ ਦਵਾਈਆਂ ਤੇ ਹੋਰ ਸਭ ਕਾਸੇ ਦੇ ਨਾਲ 3 ਤੋਂ 5 ਲੀਟਰ ਪਾਣੀ-ਪੀਣਾ, ਤਿੰਨ ਵਕਤ ਦੀ ਰੋਟੀ, ਦੋ ਵਕਤ ਫ਼ਲ, ਜੂਸ, ਨਾਰੀਅਲ ਪਾਣੀ। ਬਸ ਸਭ ਕੁਝ 180 ਡਿਗਰੀ ਤੇ ਲੇਟਿਆਂ, ਖਾਣਾ ਪੀਣਾ ਅਤੇ ਪਚਾਉਣਾ। ਥੋੜ੍ਹਾ ਸਿਰ ਉਪਰ ਕਰਨਾ ਤੇ ਕੁਝ ਮੂੰਹ ਅੰਦਰ ਸੁੱਟ ਕੇ ਪਾਣੀ ਨਾਲ ਤੈਰਾ ਦੇਣਾ ਪੇਟ ਵੱਲ ਨੂੰ। ਸੁਆਦ, ਭੁੱਖ, ਮਨ, ਦਿਲ ਕਿਸੇ ਗੱਲ ਦਾ ਕੋਈ ਸਵਾਲ ਨਹੀਂ, ਕੋਈ ਪੁੱਛ ਨਹੀਂ। ਇਕ ਅਜੀਬ ਤਰ੍ਹਾਂ ਦਾ ਖ਼ਿਆਲ ਸੁਪਨਈ ਜਗਤ ਵਿਚ ਆ ਰਿਹਾ ਸੀ, ਜਿਵੇਂ ਮੈਂ ਇਕ ਮਕੈਨਿਕ, ਇਕ ਵੱਡੀ ਸਾਰੀ ਖਰਾਬ ਹੋਈ ਮਸ਼ੀਨ ਦੇ ਢਿੱਡ ਅੰਦਰ ਵੜ ਕੇ ਹਥੌੜੇ, ਵਦਾਨ ਤੇ ਹੋਰ ਕਈ ਔਜ਼ਾਰ ਲੈ ਕੇ ਉਸ ਦੀ ਮਕੈਨਕੀ ਕਰਦਾ, ਠੀਕ ਕਰ ਰਿਹਾ ਹੋਵਾਂ।

ਮੇਰਾ ਕਮਰਾ ਤੀਸਰੀ ਮੰਜ਼ਿਲ ਤੇ ਸੀ ਅਤੇ ਬਿਸਤਰ ਦਾ ਚੜ੍ਹਦੇ ਵੱਲ ਮੂੰਹ ਸੀ, ਸਾਹਮਣੇ ਇਕ ਖਿੜਕੀ ਤੇ ਖਿੜਕੀ ਦੇ ਥੱਲੇ ਕੱਪ-ਬੋਰਡ ਬਣੀ ਹੋਈ, ਜੋ ਸਾਡੀ ਰਸੋਈ-ਕਮ-ਸਟੋਰ-ਕਮ-ਤਹਿਖਾਨਾ ਸੀ। ਖਿੜਕੀ ਵਿਚੋਂ ਸਵੇਰੇ ਸਵੇਰੇ ਹਰ ਰੋਜ਼ ਹਸਪਤਾਲ ਵਿਚ ਮੇਰੇ ਕਮਰੇ ਨੂੰ ਸੂਰਜ ਆਣ ਮੈਨੂੰ ਤਰੋਤਾਜ਼ਾ ਕਰ ਦਿੰਦਾ ਸੀ। ਸੂਰਜ ਨਾਲ ਜਿਵੇਂ ਮੇਰਾ ਜਮਾਂਦਰੂ ਯਰਾਨਾ ਸੀ। ਮੈਂ ਸੋਚਦਾ ਜੇ ਕੈਂਸਰ ਦੀਆਂ ਫੌਜਾਂ ਭਾਰੀਆਂ ਨੇ ਤਾਂ ਮੇਰੇ ਕੋਲ ਵੀ ਸੂਰਜੀ ਸ਼ਕਤੀ ਦਾ ਬ੍ਰਹਮ ਅਸਤਰ ਹੈ। ਅੰਤ ਨੂੰ ਜਿੱਤ ਤਾਂ ਮੇਰੀ ਹੀ ਹੋਣੀ ਹੈ।

### ਸੂਰਜ ਮੇਰਾ ਯਾਰ

ਸੂਰਜ ਸ਼ਕਤੀ ਹੈ, ਸਿਰਜਨਾ ਦਾ ਆਧਾਰ ਹੈ। ਸ਼ੁਰੂ ਤੋਂ ਹੀ ਸੂਰਜ ਦਾ ਚੜ੍ਹਨਾ ਮੈਨੂੰ ਬੜਾ ਚੰਗਾ ਲੱਗਦਾ। ਜਦ ਮੌਕਾ ਮਿਲਦਾ ਮੈਂ ਸੂਰਜ ਨੂੰ ਨਿਹਾਰਦਾ ਰਹਿੰਦਾ। ਰੋਜਾਨਾ ਜੀਵਨ ਦੀ ਰੁਟੀਨ ਵਿਚ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਪਹੁ-ਫੁਟਾਲੇ ਉਠਦਾ। ਜਲਦੀ ਉਠਣਾ, ਸੈਰ ਕਰਨਾ, ਚੌਗਿਰਦੇ ਨੂੰ ਦੇਖਣਾ ਹਮੇਸ਼ਾਂ ਮੇਰਾ ਨਿਤਨੇਮ ਰਿਹਾ ਹੈ। ਸਵੇਰ ਵੇਲੇ ਸਿਹਤ ਦੇ ਬੁਨਿਆਦੀ ਕੰਮ ਕਰਕੇ, ਤਰੋ ਤਾਜ਼ਾ ਹੋ, ਜਦੋਂ ਉਪਰ ਦਫਤਰ ਵੱਲ ਜਾਂਦਾ ਤਾਂ ਸਭ ਤੋਂ ਪਹਿਲਾਂ ਦਫ਼ਤਰ ਦਾ ਦਰਵਾਜ਼ਾ ਖੋਲ੍ਹ ਚੜ੍ਹਦੀ ਵੱਲ ਖੱਬੇ ਪਾਸੇ ਲਾਲੀ ਦੇ ਅੰਬਾਰ ਨਜ਼ਰ ਆਉਂਦੇ ਅਤੇ ਉਨ੍ਹਾਂ ਵਿਚੋਂ

ਇਕ ਸੁਨਹਿਰੀ ਭਾਅ ਮਾਰਦਾ ਅੱਗ ਦੇ ਫੁੱਟਬਾਲ ਵਰਗਾ ਸੂਰਜ ਬੜੀ ਸਹਿਜ ਨਾਲ ਉਪਰ ਵੱਲ ਉਠਦਾ ਨਜ਼ਰ ਆਉਂਦਾ। ਇਹ ਨਜ਼ਾਰਾ ਮੈਨੂੰ ਇਲਾਹੀ ਜਾਪਦਾ ਅਤੇ ਮੇਰਾ ਮਨ ਮੋਹ ਲੈਂਦਾ। ਸੂਰਜ ਆਪਣੀ ਸੁਨਹਿਰੀ ਲਿਸ਼ਕੋਰ ਮਾਰਦਾ ਬੜੇ ਜਾਹੋ-ਜਲਾਲ ਨਾਲ ਸਾਰੀ ਧਰਤੀ ਨੂੰ ਆਪਣੇ ਕਲਾਵੇ ਲੈ ਕੇ ਚੜ੍ਹਦਾ । ਮੈਂ ਮਨ ਹੀ ਮਨ ਸੂਰਜ ਨਾਲ ਗੱਲਾਂ ਕਰਦਾ, ਉਸਨੂੰ ਦੋਸਤ ਕਹਿੰਦਾ ਅਤੇ ਪੂਰੇ ਦਿਨ ਲਈ ਦੋਸਤੀ ਨਾਤੇ ਢੇਰਾਂ ਊਰਜਾ ਆਪਣੇ ਪਾਸ ਜਮ੍ਹਾਂ ਕਰਦਾ ਤੇ ਸਾਰਾ ਦਿਨ ਬਿਨਾਂ ਕਿਸੇ ਲੋਭ ਦੇ ਅਣਥੱਕ ਹੋ ਕੇ ਕੰਮ ਕਰਦਾ। ਸੂਰਜ ਦੀ ਦੋਸਤੀ 'ਚੋਂ ਕੁਝ ਅਜਿਹਾ ਮਿਲਦਾ ਕਿ ਮੈਂ ਕਦੇ ਅੱਕਦਾ ਨਾ, ਥੱਕਦਾ ਨਾ, ਡਰਦਾ ਨਾ, ਘਬਰਾਉਂਦਾ ਨਾ, ਬਸ ਇਕੋ ਲਗਨ ਨਾਲ ਅਨੰਤ ਤੋਰ 'ਤੇ ਤੁਰਿਆ ਰਹਿੰਦਾ। ਕੈਂਸਰ ਹੋਣ ਤੋਂ ਪਹਿਲਾਂ ਦੀ ਗੱਲ ਹੈ, ਇਹੋ ਜਿਹੀ ਦੋਸਤੀ ਦਾ ਜਮ੍ਹਾਂਫਲ, ਜਦੋਂ ਸ਼ਾਮ ਪਏ ਵਾਪਸ ਆ 'ਪਹਿਲ' ਦੇ ਆਪਣੇ ਦਫਤਰ ਬੈਠਦਾ ਤਾਂ ਪਰਮਾਨੰਦ ਦੀ ਅਵਸਥਾ 'ਚ ਚਲਾ ਜਾਂਦਾ ਤੇ ਸਰੀਰ ਮੁਕਤ ਅਨੰਤ ਆਨੰਦ ਮਾਣਦਾ। ਬੜਾ ਮਜ਼ਾ ਆਉਂਦਾ। ਇਹੋ ਜਿਹੀ ਹਾਲਤ ਵਿਚ ਇੰਨੀ ਭਿਆਨਕ ਘਟਨਾ ਘਟ ਗਈ, ਕੈਂਸਰ ਆ ਗਿਆ। ਜਦ ਢੀਂਗਰਾ ਮੈਡੀਕਲ ਸੈਂਟਰ (ਡੀ ਐਮ ਸੀ) ਵਿਖੇ ਪਹਿਲਾ ਸੂਰਜ 19 ਨਵੰਬਰ 2006 ਨੂੰ ਫਿਰ ਤੋਂ ਚੜ੍ਹਿਆ ਤਾਂ ਆਪਣੇ ਯਾਰ ਸੂਰਜ ਦੀ ਦੋਸਤੀ ਤੇ ਮਾਣ ਕਰਨ ਨੂੰ ਦਿਲ ਕੀਤਾ, ਸਬੱਬ ਨਾਲ ਪਹਿਲੀਆਂ ਕਿਰਨਾਂ ਮੇਰੇ ਮਸਤਕ ਉੱਤੇ ਪਈਆਂ ਤੇ ਮੇਰੇ ਚਿਹਰੇ-ਮੁਹਰੇ ਦਾ ਰੰਗ ਸੂਹਾ ਕਰ ਦਿੱਤਾ। ਮੈਂ ਕਿਹਾ, "ਵਾਹ ਬਈ ਵਾਹ! ਇਹਨੂੰ ਕਹਿੰਦੇ ਹਨ ਦੋਸਤੀ। ਵਾਕਯ ਹੀ ਸੂਰਜਾ ਤੂੰ ਪੱਕਾ ਦੋਸਤ ਨਿਕਲਿਆ, ਅਖੇ ਯਾਰੀ ਏ ਕੋਈ ਛੋਲਿਆਂ ਦਾ ਵੱਢ ਨਹੀਂ ਆ। " ਫਿਰ ਕੀ ਸੀ ਹਰ ਰੋਜ਼ ਸੂਰਜ ਦੀ ਉਡੀਕ, ਸੂਰਜ ਦਾ ਆਉਣਾ, ਊਰਜਾ ਨਾਲ ਮੈਨੂੰ ਅਤੇ ਮੇਰੇ ਕਮਰੇ ਨੂੰ ਭਰ ਆਪਣੇ ਦਿਨ ਭਰ ਦੇ ਸਫਰ 'ਤੇ ਨਿਕਲ ਜਾਣਾ। ਇੰਜ ਹੀ ਚਲਦਾ ਰਿਹਾ 29 ਨਵੰਬਰ 2006 ਦੀ ਸਵੇਰ ਤੱਕ। 30 ਨਵੰਬਰ 2006 ਦਾ ਸੂਰਜ ਦਿੱਲੀ ਹਾਈਵੇਅ 'ਤੇ ਚੜ੍ਹਿਆ ਮਿਲਿਆ, ਉਸ ਦਿਨ ਵੀ ਉਸੇ ਚਾਅ-ਮਲਾਰ ਨਾਲ ਜਦੋਂ ਪਹਿਲੀ ਦਸੰਬਰ ਨੂੰ ਮੈਨੂੰ ਪ੍ਰਾਈਵੇਟ ਕਮਰਾ ਮਿਲ ਗਿਆ ਤਾਂ ਦੋ ਦਸੰਬਰ ਸਵੇਰ ਵੇਲੇ ਮੇਰੇ ਖੱਬੇ ਪਾਸੇ ਰੋਸ਼ਨੀ ਦੀਆਂ ਕਿਰਨਾਂ ਨਜ਼ਰ ਆਈਆਂ, ਜਦ ਮੈਂ ਨਜ਼ਰ ਘੁੰਮਾਈ ਤਾਂ ਆਪਣੇ ਜਿਗਰੀ ਯਾਰ ਨੂੰ ਪਛਾਣਨ 'ਚ ਕੋਈ ਦੇਰ ਨਾ ਲੱਗੀ। ਇਹ ਕਿਸੇ ਸਧਾਰਨ ਰੋਸ਼ਨੀ ਦੀਆਂ ਕਿਰਨਾਂ ਨਹੀਂ ਸਨ ਸਗੋਂ ਮੇਰੇ ਯਾਰ ਦਾ ਮੇਰੇ ਵੱਲ ਵਧਦਾ ਕਿਰਨਈ ਹੱਥ ਸੀ, ਮੈਨੂੰ ਊਰਜਾ ਨਾਲ ਭਰਨ ਲਈ। ਇੰਜ ਜਾਪਿਆ ਜਿਵੇਂ ਸੂਰਜੀ ਕਿਰਨਾਂ ਨੇ ਮੈਨੂੰ ਜੱਫੀ ਪਾ ਕੇ ਕਿਹਾ ਹੋਵੇ, "ਦੋਸਤਾ ਹਰ ਥਾਂ ਤੇਰਾ ਸਾਥ ਦੇਵਾਂਗੇ"। ਬਸ ਫਿਰ ਕੀ ਸੀ ਹਰ ਰੋਜ਼ ਮੈਂ ਤੇ ਸੂਰਜ ਮਿਲਦੇ। ਇਕ ਦੂਜੇ ਨਾਲ ਆਪਣਾ ਤੇਜ਼ ਸਾਂਝਾ ਕਰਦੇ। ਹਰ ਰੋਜ਼ ਸੂਰਜ ਰੇਡਿਓਥੈਰੇਪੀ ਨਾਲ ਹੋ ਰਹੇ ਨਿਸਤੇਜ ਅੰਗਾਂ ਨੂੰ ਤੇਜ ਬਖਸ਼ ਹਿੰਮਤੀ ਅਤੇ ਤਾਕਤਵਰ ਬਣਾ ਦਿੰਦਾ। ਇੰਜ ਹੀ ਇਕ ਪ੍ਰੇਰਨਾ ਅਤੇ ਉਤਸ਼ਾਹ ਰਾਤ ਨੂੰ ਜਾਗਦਾ। ਜਦ ਸਾਰੀਆਂ ਗਤੀਵਿਧੀਆਂ ਮੁਕਾ, ਖਾ-ਪੀ ਤੇ ਦਵਾ-ਦਾਰੂ ਕਰ ਕੇ ਸੌਣ ਲਗਦੇ ਤਾਂ ਵੱਡੀਆਂ ਲਾਈਟਾਂ ਬੰਦ ਕਰ ਨਾਈਟ ਲੈਂਪ ਜਗਾਉਂਦੇ, ਉਸ ਨਾਲ ਬੈੱਡ ਪਾਸੇ ਆਈ. ਵੀ. ਡਰਿਪ ਲਗਾਉਣ ਵਾਲੇ ਐਂਗਲ ਪਿਛਿਓਂ ਜਦ ਰੋਸ਼ਨੀ ਪੈਂਦੀ ਤਾਂ ਉਸ ਦੇ ਉਪਰਲੇ ਹਿਸੇ ਦਾ ਪ੍ਰਛਾਵਾਂ ਟੀ.ਵੀ ਦੀ ਛੋਟੀ ਸਕਰੀਨ ਤੇ ਇੰਜ ਪੈਂਦਾ ਕਿ ਉਹ ਟੈਲੀਵਿਜਨ ਦੀ ਸਕਰੀਨ 'ਤੇ 'ਪਹਿਲ' ਦੇ ਲੋਗੋ ਦੀ ਅਕ੍ਰਿਤੀ ਬਣਾਉਂਦਾ। ਇੰਜ ਲਗਦਾ ਜਿਵੇਂ ਇਕ ਪਾਸੇ ਦਿਨ ਵੇਲੇ ਸੂਰਜ ਮੇਰੀ ਪ੍ਰੇਰਨਾ ਬਣਦਾ ਤੇ ਦੂਜੇ ਪਾਸੇ 'ਪਹਿਲ' ਦਾ ਲੋਗੋ ਸਮਾਜਿਕ ਪਰਿਵਰਤਨ ਦੇ ਸੁਪਨਿਆਂ ਲਈ ਪਿੱਠਭੂਮੀ ਤਿਆਰ ਕਰਦਾ। ਰਾਤ ਜਦ ਕਦੀ ਦਰਦਾਂ ਮਾਰੇ ਸਰੀਰ ਨਾਲ ਸੁੱਤੇ ਦੀ ਅੱਖ ਖੁੱਲ੍ਹਦੀ ਤਾਂ 'ਪਹਿਲ' ਦਾ ਲੋਗੋ ਉਂਜ ਹੀ ਸੂਰਜ ਵਾਂਗ ਜਾਗਦਾ ਨਜ਼ਰ ਆਉਂਦਾ ਤੇ ਕਹਿੰਦਾ ਕਿ ਤੇਰੀਆਂ ਇਹ ਦਰਦਾਂ ਸਮਾਜ ਦੀਆਂ ਦਰਦਾਂ ਦਾ ਪਾਸਕੂ ਵੀ ਨਹੀਂ, ਚੁੱਪ ਕਰਕੇ ਦੜ ਵੱਟ ਕੇ ਸਹਿ। ਤੂੰ ਤਾਂ ਸਮਾਜ ਦੀਆਂ ਵੱਡੀਆਂ ਦਰਦਾਂ ਦੇ ਬਾਨਣੂੰ ਬੰਨਣੇ ਹਨ। ਇੰਜ ਇਕ ਪਾਸੇ ਕੀਮੋਥੈਰੇਪੀ ਦੂਜੇ ਪਾਸੇ ਰੇਡੀਓਥੈਰੇਪੀ, ਤੀਜੇ ਪਾਸੇ ਸੂਰਜ ਦੀ ਦੋਸਤੀ, ਚੌਥੇ ਪਾਸੇ ਪਹਿਲ ਦਾ ਫੈਲਾਓ ਪਾਸਾਰ ਤੇ ਪ੍ਰਚਾਰ ਦੇ ਵੱਡੇ ਆਯਾਮ ਤੇ ਸਭ ਕਾਸੇ ਵਿਚ ਡਾਕਟਰਾਂ, ਨਰਸਾਂ ਦੀਆਂ ਟੀਮਾਂ, ਬਸ ਗਹਿਮਾ ਗਹਿਮੀ ਬਣੀ ਰਹਿੰਦੀ। ਇੰਜ ਸੂਰਜ ਦੀ ਦੋਸਤੀ ਅਤੇ 'ਪਹਿਲ' ਦਾ ਪ੍ਰਚਾਰ/ਪ੍ਰਸਾਰ ਮੇਰੇ ਲਈ ਪ੍ਰੇਰਨਾ ਸ੍ਰੋਤ ਬਣੇ ਰਹੇ। ਅੱਜ ਵੀ ਇਹ ਹੀ ਨੇ ਜੋ ਮੇਰੇ ਜੀਵਨ ਦਾ ਅਧਾਰ ਬਣ, ਮੈਨੂੰ ਜੀਣ ਅਤੇ ਅੱਗੇ ਵਧਣ ਲਈ ਪ੍ਰੇਰਿਤ ਅਤੇ ਉਤਸ਼ਾਹਿਤ ਕਰਦੇ ਰਹਿੰਦੇ ਹਨ।

# ਸ੍ਰ. ਸਵਰਨ ਸਿੰਘ ਚੀਮਾਂ ਬਾਰੇ

- ਮਾਸਟਰ ਅਮਰੀਕ ਸਿੰਘ

ਸ੍ਰ. ਸਵਰਨ ਸਿੰਘ ਚੀਮਾਂ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੀਤ ਪ੍ਰਧਾਨ ਸਨ। ਲੰਮੀ ਬੀਮਾਰੀ ਤੋਂ ਬਾਅਦ 31 ਦਸੰਬਰ, 2019 ਨੂੰ ਪਰਲੋਕ ਸਧਾਰ ਗਏ ਸਨ। 10 ਜਨਵਰੀ, 2020 ਨੂੰ ਉਨ੍ਹਾਂ ਦੇ ਨਮਿੱਤ ਪਾਠ ਦਾ ਭੋਗ ਪਾਇਆ ਗਿਆ। ਜਸਵਿੰਦਰ ਸਿੰਘ ਭਿੰਡਰ ਨੇ ਜੱਥੇ ਸਮੇਤ ਕੀਰਤਨ ਕੀਤਾ। ਸਭਾ ਦੇ ਮੈਂਬਰਾਂ ਨੇ ਉਨ੍ਹਾਂ ਨੂੰ ਸ਼ਰਧਾਂਜਲੀ ਦਿੱਤੀ। ਸ: ਸੁਵਰਨ ਸਿੰਘ ਵਿਰਕ, ਮਲਕੀਤ ਸਿੰਘ ਭੋਲਾ ਤੇ ਹੋਰ ਸੱਜਣਾਂ ਨੇ ਸ਼ਰਧਾ ਦੇ ਫੁੱਲ ਭੇਟ ਕੀਤੇ। ਚੀਮਾਂ ਜੀ ਦੀ ਯਾਦ ਵਿੱਚ ਇਹ ਕਵਿਤਾ ਪੇਸ਼ ਹੈ:-

ਸਵਰਨ ਸਿੰਘ ਚੀਮਾਂ ਸੀ ਕੂਲਾ ਪੱਟ ਤੋਂ,
ਵੈਸੇ ਐਸੀ ਆਸ ਨ ਹੁੰਦੀ ਜੱਟ ਤੋਂ।

ਲੜ ਮਰਦਾ ਏ ਜੱਟ ਤਾਂ ਸਾਂਝੀ ਵੱਟ ਤੋਂ,
ਚੀਮਾਂ ਐਪਰ ਦੂਰ ਸੀ ਰੌਲੇ ਰੱਟ ਤੋਂ।

ਝਗੜ ਪੈਂਦੇ ਨੇ ਜੱਟ ਤਾਂ ਪਾਣੀ ਝੱਟ ਤੋਂ,
ਸੌਦਾ ਲਿਆ ਹਲੀਮੀ ਸੀ ਗੁਰ ਹੱਟ ਤੋਂ।

ਜੋ ਲਿਖਦਾ ਨ ਹੁੰਦਾ ਖਾਲੀ ਤੱਥ ਤੋਂ,
ਹਿਰਦਾ ਉਹਦਾ ਚੌੜਾ ਸੀ ਵੱਡੇ ਮੱਟ ਤੋਂ।

ਯਾਰਾਂ ਲਈ ਉਹ ਮਾਸ ਦੇ ਦੇਂਦਾ ਪੱਟ ਤੋਂ,
ਸਾਹਿਤ ਸਭਾ ਨੂੰ ਚਾਹੁੰਦਾ ਬਚੇ ਕੁਛੱਟ ਤੋਂ।

ਸਦਾ ਸੀ ਬਚਦਾ ਵਾਧੂ ਰੌਲੇ ਰੱਟ ਤੋਂ,
ਉਪ ਪਰਧਾਨ ਸੀ ਬਿਨ ਹੀ ਚੋਣ ਚਪੱਟ ਤੋਂ।

ਬਚਦਾ ਰਿਹਾ ਉਹ ਸਦਾ ਹੀ ਰੌਲੇ ਰੱਟ ਤੋਂ,
ਵੱਡ ਭਾਗਾ ਅਮਰੀਕ ਸੀ ਉਸਦੇ ਕੱਠ ਤੋਂ।



*ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਚੀਮਾਂ ਜੀ ਕਵਿਤਾ ਪੜ੍ਹਦੇ ਹੋਏ।*

ਸੰਪਰਕ: 83072-90412

# ਸ਼ੋਕ ਸੰਦੇਸ਼

ਬਹੁਤ ਹੀ ਦੁਖੀ ਹਿਰਦੇ ਨਾਲ ਦੱਸਣਾ ਪੈ ਰਿਹਾ ਹੈ ਕਿ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਉੱਪ ਪ੍ਰਧਾਨ ਬਹੁਤ ਵਧੀਆ ਕਵੀ, ਸੁਹਿਰਦ ਇਨਸਾਨ ਸ੍ਰੀ ਸਵਰਨ ਸਿੰਘ ਚੀਮਾਂ ਜੀ ਸਾਨੂੰ ਸਭ ਨੂੰ 1 ਜਨਵਰੀ 2020 ਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਚੀਮਾਂ ਜੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਮੁੱਢਲੇ ਮੈਂਬਰਾਂ ਵਿੱਚੋਂ ਸਨ। ਉਹ ਵਧੀਆ ਕਵੀ ਹੋਣ ਦੇ ਨਾਲ ਨਾਲ ਬਹੁਤ ਹੀ ਸੁਹਿਰਦ, ਮਿਲਣਸਾਰ ਤੇ ਪਿਆਰੇ ਇਨਸਾਨ ਸਨ। ਉਹਨਾ ਦੇ ਚਲੇ ਜਾਣ ਨਾਲ ਸਾਹਿਤ ਜਗਤ ਅਤੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਨੂੰ ਵੱਡਾ ਘਾਟਾ ਪਿਆ ਹੈ।

ਪਿੱਛੇ ਜਿਹੇ ਹੀ ਉਹਨਾਂ ਦੀ ਕਾਵਿ ਪੁਸਤਕ ਛਪੀ ਸੀ ਜੋ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਅੱਸੂ ਦੇ ਮੇਲੇ ਤੇ ਰੀਲੀਜ਼ ਕੀਤੀ ਗਈ ਸੀ। ਉਸ ਵਕਤ ਵੀ ਉਹ ਬੀਮਾਰੀ ਦੀ ਵਜਾ ਕਰਕੇ ਪਹੁੰਚ ਨਹੀ ਸਕੇ ਸਨ।

ਨਾਮਧਾਰੀ ਪੰਜਾਬੀ ਸਾਹਿਤ ਸਭਾ ਉਹਨਾਂ ਦੇ ਵਿਛੋੜੇ ਵਿੱਚ ਬਹੁਤ ਗਹਿਰੇ ਦੁੱਖ ਦਾ ਅਨੁਭਵ ਕਰਦੀ ਹੋਈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੀ ਹੈ ਕਿ ਉਹ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿੱਛੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

*—ਲਖਵਿੰਦਰ ਸਿੰਘ ਬਾਜਵਾ*
*ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ ,*
*ਸ੍ਰੀ ਜੀਵਨ ਨਗਰ ਸਿਰਸਾ, ਹਰਿਆਣਾ ।*

# ਰਾਜਸਥਾਨ ਦੇ ਜਿਲ੍ਹਾ ਜੱਲਰ ਵਿੱਚ ਪਥਮੇੜਾ ਗਊਧਾਮ ਦਾ 25ਵਾਂ ਸਥਾਪਨਾ ਦਿਵਸ

ਹਿੰਦੋਸਤਾਨ ਦੀਆਂ ਪੁਰਾਤਨ ਪ੍ਰੰਪਰਾਵਾਂ ਮੁਤਾਬਿਕ ਭਾਰਤੀ ਲੋਕ ਗਊ ਪਾਲਣ ਅਤੇ ਗਊ ਰੱਖਿਆ ਨੂੰ ਆਪਣਾ ਧਾਰਮਿਕ ਫਰਜ਼ ਸਮਝ ਕੇ ਇਸ ਕਾਰਜ ਨੂੰ ਤਨ ਮਨ ਧਨ ਨਾਲ ਨਿਭਾਉਂਦੇ ਹਨ। ਸਾਡੇ ਸਤਿਗੁਰੂ ਸਹਿਬਾਨਾਂ ਦੇ ਦਿੱਤੇ ਹੋਏ ਉਪਦੇਸ਼ ਵੀ ਹਮੇਸ਼ਾ ਸਾਨੂੰ ਇਹ ਹੀ ਪ੍ਰੇਰਨਾ ਦਿੰਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ ਅਨੁਸਾਰ ਗਊਆਂ ਦੀ ਕੇਵਲ ਪੂਜਾ ਹੀ ਨਹੀਂ, ਸੇਵਾ ਵੀ ਕਰਨੀ ਚਾਹੀਦੀ ਹੈ।ਗਊ ਦੀ ਸੇਵਾ ਕਰਨ ਨਾਲ ਗਊ ਰੱਖਿਆ ਆਪੇ ਹੋ ਜਾਂਦੀ ਹੈ।ਕੋਈ ਸਮਾਂ ਸੀ ਜਦੋਂ ਗਊ ਨੂੰ ਸਾਡੇ ਦੇਸ਼ ਦੇ ਆਰਥਿਕ ਵਿਕਾਸ ਦਾ ਅਧਾਰ ਮੰਨਿਆ ਜਾਂਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮਾਂ ਨੂੰ ਸਾਕਾਰ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਹਿੰਦੋਸਤਾਨ 'ਚ ਵੱਖ ਵੱਖ ਇਲਾਕਿਆਂ ਵਿੱਚ ਗਊ ਪਾਲਣ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਬੜੇ ਅਦਬ ਅਤੇ ਸਤਿਕਾਰ ਨਾਲ ਲੈਂਦੇ ਹਨ। ਇਸੇ ਤਰ੍ਹਾਂ ਹੀ ਰਾਜਸਥਾਨ ਦੇ ਜਿਲ੍ਹਾ ਜੱਲਰ ਵਿਖੇ ਸਥਾਪਿਤ ਪਥਮੇੜਾ ਗਊਧਾਮ ਦੇ ਸੰਚਾਲਕ ਸਵਾਮੀ ਦੱਤ ਸਰਨਾ ਨੰਦ ਜੀ 2003 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਉਚੇਚੇ ਸ੍ਰੀ ਭੈਣੀ ਸਾਹਿਬ ਆਏ। ਬੇਸ਼ੱਕ ਸਵਾਮੀ ਜੀ ਦੀ ਗਊ ਸ਼ਾਲਾ ਵਿੱਚ ਇਕ ਲੱਖ ਦੇ ਕਰੀਬ ਗਊਆਂ ਸਨ।ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕਰਕੇ ਸਵਾਮੀ ਜੀ ਨੇ ਸਾਹੀਵਾਲ ਨਸਲ ਦੀਆਂ ਚਾਰ ਗਊਆਂ ਦੀ ਮੰਗ ਕੀਤੀ ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੂਰਾ ਕੀਤਾ ਅਤੇ ਸਵਾਮੀ ਜੀ ਨੂੰ ਚਾਰ ਗਊਆਂ ਅਤੇ ਇਕ ਸਾਨ੍ਹ ਦੇਣ ਦੀ ਕਿਰਪਾ ਕੀਤੀ।ਆਪਣੀ ਪੰਦਰ੍ਹਾਂ ਸਾਲ ਦੀ ਪੁਰਾਣੀ ਸਾਂਝ ਨੂੰ ਮੁੱਖ ਰੱਖ ਕੇ ਸਵਾਮੀ ਜੀ ਨੇ ਆਪਣੀ ਗਊ ਸ਼ਾਲਾ ਦੇ (ਸਿਲਵਰ ਜੁਬਲੀ) 25 ਸਾਲਾ ਸਥਾਪਨਾ ਪ੍ਰੋਗਰਾਮ ਵਿੱਚ ਦਰਸ਼ਨ ਦੇਣ ਲਈ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਬੜੇ ਹੀ ਸਤਿਕਾਰ ਸਹਿਤ ਸੱਦਾ ਭੇਜਿਆ।ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਆਪਣੇ ਅਤੀ ਰੁਝੇਵਿਆਂ ਕਾਰਨ ਪ੍ਰੋਗਰਾਮ ਨਾ ਬਣ ਸਕਿਆ। ਆਪ ਜੀ ਨੇ ਉਚੇਚਾ ਹੁਕਮ ਕੀਤਾ ਕਿ ਸੰਤ ਗੁਰਬਚਨ ਸਿੰਘ ਚੰਡੀਗੜ ਅਤੇ ਇਹਨਾਂ ਸਤਰਾਂ ਦੇ ਲੇਖਕ ਸੂਬਾ ਬਲਵਿੰਦਰ ਸਿੰਘ ਝੱਲ ਸਮੇਤ ਸੁਰਤਪਾਲ ਸਿੰਘ ਫੋਟੋਗਰਾਫਰ ਉਸ ਪ੍ਰੋਗਰਾਮ ਵਿੱਚ ਜਰੂਰ ਜਾਣ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਸੀਂ ਤਿੰਨੇ 3 ਨਵੰਬਰ 2019 ਸ਼ਾਮ ਨੂੰ ਦਿੱਲੀ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚੇ ਅਤੇ 4 ਨਵੰਬਰ ਸਵੇਰੇ 7:10 ਤੇ ਹਵਾਈ ਸਫਰ ਰਾਹੀਂ 9 ਵਜੇ ਰਾਜਸਥਾਨ ਦੇ ਸ਼ਹਿਰ ਉਦੇਪੁਰ ਦੇ ਹਵਾਈ ਅੱਡੇ ਰਾਈਵਾੜਾ ਹੁੰਦੇ ਹੋਏ 280 ਕਿ:ਮੀ ਦਾ ਸਫਰ ਤਹਿ ਕਰਦੇ ਹੋਏ 3 ਵਜੇ ਉਸ ਅਸਥਾਨ ਤੇ ਪਹੁੰਚੇ ਜਿੱਥੇ ਇਸ ਸਮਾਗਮ ਦਾ ਅਯੋਜਨ ਕੀਤਾ ਹੋਇਆ ਸੀ।ਕਾਫੀ ਵੱਡੇ ਪੰਡਾਲ ਚ ਪਹੁੰਚਣ ਤੇ ਪਤਾ ਲੱਗਾ ਕਿ ਅੱਜ ਦੇ ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਅਸ਼ੋਕ ਗਹਿਲੋਤ ਮੁੱਖ ਮੰਤਰੀ ਰਾਜਸਥਾਨ ਹਾਜ਼ਰ ਸਨ। ਸਵਾਮੀ ਜੀ ਦੇ ਸੇਵਕ ਸ੍ਰੀ ਬੀਠਲ ਜੀ ਨੇ ਸਾਨੂੰ ਬੜੇ ਪਿਆਰ ਨਾਲ ਜੀ ਆਇਆਂ ਆਖਿਆ ਅਤੇ ਸਾਡਾ ਡੇਰਾ ਕਰਵਾਇਆ। ਕੁੱਝ ਦੇਰ ਰੁਕਣ ਤੋਂ ਬਾਅਦ ਅਸੀ ਪੰਡਾਲ ਵਿੱਚ ਹਾਜਰ ਹੋਏ ਤਾਂ ਪਤਾ ਲੱਗਾ ਕਿ ਬਿੰਦਰਾਬਨ ਤੋਂ ਸਵਾਮੀ ਰਜਿੰਦਰ ਜੀ ਕਥਾ ਪ੍ਰਵਚਨ ਕਰਨ ਵਾਲੇ ਹਨ। ਪੰਡਾਲ ਦੀ ਹਾਜਰੀ ਭਰਪੂਰ ਸੀ ਇਸ ਕਰਕੇ ਕਥਾ ਤੋਂ ਪਹਿਲਾਂ ਹੀ ਮੰਚ ਤੋਂ ਸਟੇਜ ਸਕੱਤਰ ਵੱਲੋਂ ਅਨਾਂਊਸ ਕੀਤਾ ਗਿਆ ਕਿ ਪੰਜਾਬ ਦੀ ਧਰਤੀ ਤੇ ਸਥਾਪਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗੁਰਗੱਦੀ ਜੋ ਕਿ ਗਊ ਰੱਖਿਆ ਅਤੇ ਗਊ ਦੀ ਸੇਵਾ ਕਰਨ ਲਈ ਬਹੁਤ ਹੀ ਆਦਰ ਅਤੇ ਸਤਿਕਾਰ ਯੋਗ ਹੈ, ਉਸ ਗੱਦੀ ਤੇ ਬਿਰਾਜਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਸੰਤ ਗੁਰੂਬਚਨ ਸਿੰਘ ਜੀ ਪ੍ਰਵਚਨ ਕਰਨਗੇ ਤਾਂ ਸੰਤ ਗੁਰੂਬਚਨ ਸਿੰਘ ਜੀ ਨੂੰ ਮੰਚ ਤੇ ਨਿਵਾਜਿਆ ਗਿਆ ਜਿੱਥੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਦਿਤੇ ਭਾਸ਼ਣ ਕਰਕੇ ਸਭਨਾਂ ਨੇ ਖੂਬ ਤਾੜੀਆਂ ਮਾਰ ਕੇ ਸੁਆਗਤ ਕੀਤਾ। ਸੰਤ ਗੁਰੂਬਚਨ ਸਿੰਘ ਜੀ ਨੇ ਗਊ ਦੀ ਮਹਾਨਤਾ ਅਤੇ ਅੰਗਰੇਜ ਰਾਜ ਸਮੇਂ ਨਾਮਧਾਰੀ ਸਿੱਖਾਂ ਵੱਲੋਂ ਗਊ ਰੱਖਿਆ ਲਈ ਕੀਤੀਆਂ ਕੁਰਬਾਨੀਆਂ ਦਾ ਜਿਕਰ ਕੀਤਾ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਸਵਾਮੀ ਜੀ ਦੇ ਸਤਿਕਾਰ ਲਈ ਭੇਜਿਆ ਮਾਲਾ, ਆਸਣ, ਗੜਵਾ, ਪਊਏ ਅਤੇ ਮਾਇਆ ਸਵਾਮੀ ਜੀ ਨੂੰ ਭੇਟ ਕੀਤੀ ਗਈ। ਗਊ ਰਿਸ਼ੀ ਸਵਾਮੀ ਦੱਤ ਸਰਨਾ ਨੰਦ ਜੀ ਨੇ ਹੋਰ ਆਏ ਹੋਏ ਵਿਦਵਾਨਾਂ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਚੇਚੇ ਤੌਰ ਤੇ ਬੜੇ ਸਤਿਕਾਰ ਨਾਲ ਜਿਕਰ ਕੀਤਾ ਕਿ ਕਿਸ ਤਰ੍ਹਾਂ ਮੈਂ ਸ੍ਰੀ ਭੈਣੀ ਸਾਹਿਬ ਜਾ ਕੇ ਦਰਸਨ ਕਰਕੇ ਆਇਆ ਹਾਂ ਅਤੇ ਪੂਰੇ ਸਨਾਤਨੀ ਧਰਮ ਦੀ ਪਾਲਣਾ ਕਰ ਰਹੇ ਲੋਕਾਂ ਦੇ ਦਰਸ਼ਨ ਕਰਕੇ ਆਇਆ ਹਾਂ। ਸਮਾਗਮ ਦੀ ਸਮਾਪਤੀ ਬਾਅਦ ਸਾਨੂੰ ਗਊਸ਼ਾਲਾ ਦਾ ਦਰਸ਼ਨ ਵੀ ਕਰਵਾਇਆ ਗਿਆ। ਕਿਸ ਤਰ੍ਹਾਂ ਗਊਆਂ ਦੀ ਸਾਭ ਸੰਭਾਲ ਅਤੇ ਬੀਮਾਰ ਗਊਆਂ ਦੀ ਸੇਵਾ ਕੀਤੀ ਜਾਂਦੀ ਹੈ। ਸਵਾਮੀ ਜੀ ਨੇ ਆਖਿਆ ਕਿ ਮੇਰੀ ਤਰਫੋਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰਨਾ ਕਿ ਸਤਿਗੁਰੂ ਜੀ ਇੱਥੇ ਦਰਸ਼ਨ ਦੇਣ ਲਈ ਜਰੂਰ ਆਉਣ ਅਤੇ ਇਕ ਹਫਤਾ ਸਾਡੇ ਕੋਲ ਰੁਕਣ। ਸਵਾਮੀ ਜੀ ਨੇ ਕੁੱਝ ਵਸਤੂਆਂ ਸਤਿਗੁਰੂ ਜੀ ਨੂੰ ਚਰਨ ਭੇਂਟ ਕਰਨ ਲਈ ਭੇਜੀਆਂ। ਇੱਥੋਂ ਅਸੀਂ ਵਿਦਾਇਗੀ ਲੈ ਕੇ ਫਿਰ ਲੰਮਾਂ ਸਫਰ ਤਹਿ ਕਰਕੇ ਸ੍ਰੀ ਭੈਣੀ ਸਾਹਿਬ ਆਣ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ।

*ਰਿਪੋਰਟ –ਸੂਬਾ ਬਲਵਿੰਦਰ ਸਿੰਘ ਝੱਲ, ਸ੍ਰੀ ਭੈਣੀ ਸਾਹਿਬ*

# ਪ੍ਰਤੀਕਿਰਿਆ

ਵਰਿਆਮ ਮਾਸਿਕ ਰਸਾਲੇ ਦਾ ਨਵੰਬਰ ਮਹੀਨੇ ਦਾ ਅੰਕ, "ਗੁਰੂ ਨਾਨਕ ਅੰਕ" ਵਿਸ਼ੇਸ਼ ਅੰਕ ਹੈ ਜੋ ਕਿ ਇਕ ਲਾਸਾਨੀ ਅਤੇ ਬੇਮਿਸਾਲ ਅੰਕ ਹੈ। ਇਹੋ ਜਿਹਾ ਵਡ ਆਕਾਰ ਵਾਲਾ ਵਿਸ਼ੇਸ਼ ਅੰਕ ਨਾਮਧਾਰੀ ਪੰਥ ਵਿਚ ਕਿਸੇ ਹੋਰ ਰਸਾਲੇ ਜਾਂ ਅਖ਼ਬਾਰ ਨੇ ਪ੍ਰਕਾਸ਼ਤ ਨਹੀਂ ਕੀਤਾ। ਇਹ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਐਸਾ ਰੋਚਕ ਮੈਟਰ ਨਾਲ ਭਰਪੂਰ ਅੰਕ ਨਾਮਧਾਰੀ ਪੰਥ ਤੋਂ ਬਾਹਰ ਵੀ ਕਿਸੇ ਨੇ ਨਹੀਂ ਪ੍ਰਕਾਸ਼ਤ ਕੀਤਾ।

ਮੈਂ ਆਪਣੀ ਜ਼ਿੰਦਗੀ ਵਿਚ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਅਵਤਾਰ ਸ਼ਤਾਬਦੀ ਪੁਰਬ ਦੋ ਵਾਰ ਦੇਖ ਚੁਕਾ ਹਾਂ, ਇਕ ਵਾਰ ਪੰਜ ਸੌ ਸਾਲ ਅਵਤਾਰ ਸ਼ਤਾਬਦੀ ਪੁਰਬ 1969 ਈਸਵੀਂ ਵਿਚ ਦੇਖਿਆ ਸੀ ਅਤੇ ਦੂਜੀ ਵਾਰ ਸਾਢੇ ਪੰਜ ਸੌ ਸਾਲਾ ਅਵਤਾਰ ਸ਼ਤਾਬਦੀ ਪੁਰਬ ਇਸ ਵਰ੍ਹੇ ਦੇਖ ਅਤੇ ਮਾਣ ਰਿਹਾ ਹਾਂ। 1969 ਈਸਵੀਂ ਵਿਚ ਮੈਂ ਨੌਂਵੀਂ ਜਮਾਤ ਦਾ ਵਿਦਿਆਰਥੀ ਸਾਂ, ਮੈਨੂੰ ਪਤਾ ਹੀ ਨਹੀਂ ਸੀ ਕਿ ਉਹ ਅਵਤਾਰ ਸ਼ਤਾਬਦੀ ਪੁਰਬ ਕੀ ਸੀ? ਸਾਡੇ ਪਿੰਡ ਦੇ ਨੇੜੇ ਉਸ ਸਮੇਂ ਨਿਰਮਲੇ ਸੰਤਾਂ ਦੇ ਡੇਰੇ ਚੋਅ ਦੇ ਕੰਢੇ ਮਾਘੀ ਦੇ ਮੇਲੇ ਤੇ ਲੱਗਭਗ ਸ਼ਾਮ ਨੂੰ ਅੱਠ ਕੁ ਵਜੇ ਤੰਬੂ ਕਨਾਤਾਂ ਦੇ ਹੇਠਾਂ ਪ੍ਰਸਿਧ ਨਾਟਕਕਾਰ ਸਵਰਗਵਾਸੀ ਪ੍ਰੋ. ਗੁਰਦਿਆਲ ਸਿੰਘ ਫੁੱਲ ਜੀ ਨੇ ਨਾਟਕ "ਜਿਨ ਸੱਚ ਪਲੈ ਹੋਇ" ਖੇਡਿਆ ਸੀ, ਉਥੇ ਹਾਜ਼ਰ ਦਰਸ਼ਕਾਂ ਉਸ ਨਾਟਕ ਨੂੰ ਬੜਾ ਸਲਾਹਿਆ ਸੀ ਅਤੇ ਮੇਰਾ ਬਾਲ ਮਨ ਬਹੁਤ ਪ੍ਰਸੰਨ ਹੋਇਆ ਸੀ। ਫੁੱਲ ਸਾਹਿਬ ਉਸ ਨਾਟਕ ਵਿਚ ਸੱਜਣ ਠੱਗ ਦਾ ਰੋਲ ਕਰ ਰਹੇ ਸਨ। ਪੱਛੋਂ ਦੀ ਵਗਦੀ ਠੰਡੀ ਹਵਾ ਕੰਬਣੀ ਛੇੜ ਰਹੀ ਸੀ ਪਰੰਤੂ ਉਦੋਂ ਅਨੰਦ ਬਹੁਤ ਆਇਆ ਸੀ। ਸਕੂਲ ਦੀ ਵਿੱਦਿਆ ਤੋਂ ਬਾਅਦ ਕਾਲਜ ਦੀ ਪੜ੍ਹਾਈ ਖ਼ਤਮ ਕਰਨ ਤੋਂ ਬਾਅਦ ਮੈਂ ਸਾਹਿਤ ਸਿਰਜਣਾ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਤਾਂ ਉਚੇਚੇ ਤੌਰ 'ਤੇ 1969-70 ਵਿਚ ਭਾਸ਼ਾ ਵਿਭਾਗ ਪੰਜਾਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਾਹਿਤਕ ਸੰਸਥਾਵਾਂ ਨੇ ਜੋ "ਗੁਰੂ ਨਾਨਕ ਵਿਸ਼ੇਸ਼ ਅੰਕ" ਪ੍ਰਕਾਸ਼ਤ ਕੀਤੇ ਸਨ, ਉਹ ਸਾਰੇ ਮੈਂ ਉਚੇਚੇ ਤੌਰ 'ਤੇ ਪ੍ਰਾਪਤ ਕੀਤੇ ਅਤੇ ਖਰੀਦ ਕੇ ਆਪਣੇ ਕੋਲ ਸੰਭਾਲੇ ਜੋ ਅੱਜ ਵੀ ਮੇਰੀ ਲਇਬ੍ਰੇਰੀ ਦੇ ਸ਼ਿੰਗਾਰ ਹਨ।

ਵਰਿਆਮ ਰਸਾਲੇ ਦਾ ਨਵੰਬਰ ਮਹੀਨੇ ਦਾ ਅੰਕ ਯਾਦਗਾਰੀ ਅੰਕ ਹੋ ਨਿਬੜਿਆ ਹੈ ਜੋ ਭਵਿੱਖ ਵਿਚ ਇਕ ਯਾਦਗਾਰੀ ਦਸਤਾਵੇਜ਼ ਸਮਝਿਆ ਜਾਵੇਗਾ। ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਕਾਸ਼ ਪੁਰਬ ਵੀ ਨਵੰਬਰ ਦੇ ਮਹੀਨੇ ਵਿਚ ਆਉਂਦਾ ਹੈ। ਕਈ ਸਾਲਾਂ ਤੋਂ ਵਰਿਆਮ ਰਸਾਲੇ ਨੇ ਇਕ ਨਿਵੇਕਲੀ ਪਿਰਤ ਨਾਮਧਾਰੀ ਸਾਹਿਤ ਵਿਚ ਪਾਈ ਹੋਈ ਹੈ ਕਿ ਉਹ ਦੇ ਨਵੰਬਰ ਮਹੀਨੇ ਵਿਚ ਹਰ ਸਾਲ ਸਤਿਗੁਰੂ ਜਗਜੀਤ ਸਿੰਘ ਅੰਕ ਪ੍ਰਕਾਸ਼ਤ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਲਿਖਾਰੀ ਸਤਿਗੁਰੂ ਜੀ ਦੇ ਹਰ ਪੱਖ ਤੇ ਲੇਖ ਅਤੇ ਕਵਿਤਾਵਾਂ ਨੂੰ ਪ੍ਰਕਾਸ਼ਨਾ ਹਿਤ ਭੇਜਦੇ ਹਨ। ਇਸ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਰਾਗੀ ਹਰਜਿੰਦਰ ਸਿੰਘ, ਗੁਰਬਖਸ਼ ਸਿੰਘ ਮਠਾੜੂ, ਬਲਬੀਰ ਸਿੰਘ ਮਠਾੜੂ ਅਤੇ ਜਥੇਦਾਰ ਕਰਨੈਲ ਸਿੰਘ ਦੇ ਲੇਖ ਪ੍ਰਕਾਸ਼ਤ ਹੋਏ ਹਨ ਅਤੇ ਉਹਨਾਂ ਨੇ ਸਤਿਗੁਰੂ ਜੀ ਨਾਲ ਬਿਤਾਏ ਪਲਾਂ ਨੂੰ ਯਾਦ ਕੀਤਾ ਹੈ ਅਤੇ ਗੁਰਮਤਿ ਸੰਗੀਤ ਨੂੰ ਦਿੱਤੇ ਯੋਗਦਾਨ ਬਾਰੇ ਵੇਰਵੇ ਸਹਿਤ ਲਿਖਿਆ ਹੈ।

ਗੁਰੂ ਨਾਨਕ ਦੇਵ ਜੀ ਬਾਰੇ ਉੱਚ ਕੋਟੀ ਦੇ ਲਿਖਾਰੀਆਂ ਤੋਂ ਲੈ ਕੇ ਜਨਸਾਧਾਰਨ ਲਿਖਾਰੀਆਂ ਦੇ ਖੋਜ ਭਰਪੂਰ ਲੇਖ ਕਵਿਤਾਵਾਂ ਇਸ ਅੰਕ ਵਿਚ ਪ੍ਰਕਾਸ਼ਤ ਹੋਏ ਹਨ। ਡਾ. ਹਰਪਾਲ ਸਿੰਘ ਪੰਨੂੰ ਜੀ ਦੇ ਯਾਦਗਾਰੀ ਲੇਖ ਨੇ ਮੈਨੂੰ ਬਹੁਤ ਪ੍ਰਭਾਵਿਤ ਕੀਤਾ ਹੈ। ਉਹਨਾਂ ਤੋਂ ਬਿਨਾਂ ਸਵਰਗਵਾਸੀ ਜਗਦੀਸ਼ ਸਿੰਘ ਵਰਿਆਮ (ਸਾਬਕਾ ਸੰਪਾਦਕ), ਸਵਰਗਵਾਸੀ ਸੰਤ ਤਾਰਾ ਸਿੰਘ ਅਨਜਾਣ (ਸਾਬਕਾ ਸੰਪਾਦਕ ਸਤਿਜੁਗ) ਵਰਿਆਮ ਸਿੰਘ ਸੰਧੂ, ਗੁਰਬਚਨ ਸਿੰਘ ਭੁੱਲਰ, ਸਤਨਾਮ ਸਿੰਘ ਮਾਣਕ, ਡਾ. ਹਰਵਿੰਦਰ ਸਿੰਘ ਭੱਟੀ, ਸੁਵਰਨ ਸਿੰਘ ਵਿਰਕ, ਡਾ. ਜਸਪਾਲ ਸਿੰਘ ਜੀ ਦੇ ਲੇਖ ਸਲਾਹੁਣ ਯੋਗ ਹਨ। ਸਿਰਮੌਰ ਕਵੀ ਧਨੀ ਰਾਮ ਚਾਤ੍ਰਿਕ ਅਤੇ ਪ੍ਰੋ. ਮੋਹਨ ਸਿੰਘ ਕਵੀਆਂ ਦੀਆਂ ਅਮਰ ਰਚਨਾਵਾਂ ਵੀ ਅੰਕ ਦਾ ਸ਼ਿੰਗਾਰ ਬਣੀਆਂ ਹਨ। ਬੀਬੀ ਰਾਜਿੰਦਰ ਕੌਰ ਪੰਨੂੰ ਅਤੇ ਫਕੀਰਚੰਦ ਤੁਲੀ ਜੀ ਦੀਆਂ ਕਵਿਤਾਵਾਂ ਵੀ ਬਹੁਤ ਵਧੀਆ ਅਤੇ ਰੌਚਕ ਹਨ। ਹੋਰ ਵੀ ਵਿਦਵਾਨ ਲਿਖਾਰੀਆਂ ਦੀਆਂ ਕਿਰਤਾਂ ਸਲਾਹੁਣ ਯੋਗ ਹਨ। ਮੈਂ ਡਾ. ਰਜਵੰਤ ਕੌਰ ਅਤੇ ਹੋਰ ਸਾਰੇ ਸਟਾਫ ਦੀ ਮਿਹਨਤ ਨੂੰ ਸਲਾਮ ਕਰਦਾ ਹਾਂ ਜਿਨ੍ਹਾਂ ਨੇ ਬੜੀ ਮਿਹਨਤ ਨਾਲ ਇਹ ਅੰਕ ਪ੍ਰਕਾਸ਼ਤ ਕੀਤਾ ਹੈ। ਮੈਂ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਹ ਅੰਕ ਪ੍ਰਾਪਤ ਕਰਕੇ ਪੜ੍ਹਨ ਅਤੇ ਹੋਰਨਾਂ ਨੂੰ ਵੀ ਪੜ੍ਹਾਉਣ।

**ਦੇਵਿੰਦਰ ਸਿੰਘ ਗਿਲ (ਜੀਆ ਨੱਥਾ)**

**ਸੰਪਰਕ- 94177-69103**

ਦਸੰਬਰ 2019 ਅਤੇ ਜਨਵਰੀ 2020 ਦਾ ਇਕੱਠਾ ਅੰਕ ਮਿਲਿਆ। ਇਸ ਅੰਕ ਦੀ ਸ਼ੁਰੂਆਤ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਦੀ ਕਵਿਤਾ 'ਤੇਰਾ ਬਹਾਦੁਰ ਸਤਿਗੁਰੂ' ਨਾਲ ਹੋਈ। ਇਸ ਕਵਿਤਾ ਵਿਚ ਗੁਰੂ ਤੇਗ ਬਹਾਦੁਰ ਜੀ ਦੀ ਜੀਵਨ ਜਾਚ ਬਾਰੇ ਰੌਸ਼ਨੀ ਪਾਈ ਗਈ ਹੈ। ਇਸ ਦੇ ਨਾਲ ਹੀ ਪ੍ਰਿੰ. ਨਵਰਾਹੀ ਘੁਗਿਆਣਵੀਂ ਜੀ ਦੀ ਕਵਿਤਾ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਲਿਖਿਆ ਹੈ।

ਅੱਗੇ ਸੰਪਾਦਕੀ ਵਿਚ ਸੰਪਾਦਕ ਨੇ ਸਤਿਗੁਰੂ ਜਗਜੀਤ ਸਿੰਘ ਸੰਗੀਤ ਸੰਮੇਲਨ ਵਿਚ ਹੋਏ ਸੰਗੀਤ ਪ੍ਰਵਾਹ ਬਾਰੇ ਬਹੁਤ ਹੀ ਖ਼ੂਬਸੂਰਤ ਸ਼ਬਦਾਂ ਵਿਚ ਲਿਖਿਆ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਅੱਜ ਦੇ ਹਾਲਾਤ ਨੂੰ ਮੁੱਖ ਰੱਖਦਿਆਂ "ਚਿੜੀ ਵਿਚਾਰੀ ਕੀ ਕਰੇ" ਸਿਰ ਲੇਖ ਹੇਠ, ਅੱਜ ਹੋ ਰਹੇ ਕੁੜੀਆਂ ਨਾਲ ਘ੍ਰਿਣਾ ਜਨਕ ਵਿਹਾਰ ਦੀ ਗੱਲ ਕਰਦਿਆਂ ਦੁੱਖ ਦਾ ਪ੍ਰਗਟਾਵਾ ਕੀਤਾ ਹੈ।

ਸਾਧੂ ਸਿੰਘ ਕਿਸਾਨ ਜੀ ਵਲੋਂ ਬਹੁਤ ਹੀ ਦੁਖੀ ਮਨ ਨਾਲ ਦਰਦ ਭਰੀ ਅਪੀਲ ਭਾਰਤ ਦੇ ਨੇਤਾਵਾਂ ਨੂੰ ਕੀਤੀ ਹੈ। ਕੁੜੀਆਂ ਨਾਲ ਹੋ ਰਹੇ ਜ਼ੁਲਮ ਦੇ ਕੇਸਾਂ ਦਾ ਜਲਦੀ ਤੋਂ ਜਲਦੀ ਫੈਸਲਾ ਕਰਕੇ ਦੋਸ਼ੀਆਂ ਨੂੰ ਸਖਤ ਸਜ਼ਾ ਦੀ ਪੁਕਾਰ ਕੀਤੀ ਗਈ ਹੈ। ਏਥੇ ਮੈਂ ਇਹ ਕਹਿਣਾ ਚਾਹਾਂਗਾ ਕਿ ਜਿਹੜੇ ਵਕੀਲ ਪੈਸੇ ਦੀ ਖਾਤਰ ਅਜਿਹੇ ਦੋਸ਼ੀਆਂ ਦੀ ਪੈਰਵਾਈ ਕਰਦੇ ਹਨ ਉਹ ਵੀ ਅਜਿਹੇ ਜੁਰਮਾਂ ਦੇ ਭਾਗੀਦਾਰ ਗਿਣੇ ਜਾਣੇ ਚਾਹੀਦੇ ਹਨ।

ਵਰਿਆਮ ਦੇ ਬਾਨੀ ਸੰਪਾਦਕ ਸਵ. ਜਗਦੀਸ਼ ਸਿੰਘ ਵਰਿਆਮ ਜੀ ਦੇ ਇਕ ਪੁਰਾਣੇ ਲੇਖ "ਕੁਛ ਯਾਦ ਉਨ੍ਹੇਂ ਭੀ ਕਰ ਲੋ" ਵਿਚ ਅੰਗਰੇਜ਼ਾਂ ਵਲੋਂ ਨਾਮਧਾਰੀਆਂ ਨਾਲ ਕੀਤੇ ਜੁਰਮਾਂ ਦੀ ਗੱਲ ਕੀਤੀ ਗਈ ਹੈ। ਬਹੁਤ ਸਾਰਾ ਇਤਿਹਾਸ ਅੱਖਾਂ ਅੱਗੇ ਆ ਜਾਂਦਾ ਹੈ।

ਸ. ਸੁਵਰਨ ਸਿੰਘ ਵਿਰਕ ਜੀ ਲੰਮੇ ਸਮੇਂ ਤੋਂ "ਕੂਕਾ ਲਹਿਰ ਦੇ ਅਮਰ ਨਾਇਕ" ਲੜੀਵਾਰ ਲਿਖ ਰਹੇ ਹਨ। ਉਨ੍ਹਾਂ ਦਾ ਹਰ ਲੇਖ ਬਹੁਤ ਹੀ ਡੂੰਘੀ ਖੋਜ ਕਰਕੇ ਲਿਖਿਆ ਹੁੰਦਾ ਹੈ। ਉਹ ਉਸ ਸਮੇਂ ਦਾ ਪੂਰਾ ਇਤਿਹਾਸ ਆਪਣੇ ਲੇਖ ਰਾਹੀਂ ਅੱਖਾਂ ਅੱਗੇ ਦਿਖਾ ਦਿੰਦੇ ਹਨ। ਇਸ ਅੰਕ ਵਿਚ ਵੀ ਉਨ੍ਹਾਂ ਵਲੋਂ ਲਿਖਿਆ ਗਿਆ ਲੇਖ ਕਰਨੀ ਦੇ ਪੂਰੇ ! ਸੰਤ ਸੁੰਦਰ ਸਿੰਘ ਜੀ 'ਮੰਜੀ ਤੋੜ', ਉਨ੍ਹਾਂ ਦੇ ਜੀਵਨ ਬਾਰੇ ਗਹਿਰਾਈ ਨਾਲ ਚਾਨਣਾ ਪਾਉਂਦਾ ਹੈ।

ਹਿੰਦੀ ਸਾਹਿਤ ਜਗਤ ਦੇ ਧਰੂ ਤਾਰੇ ਮੁਨਸ਼ੀ ਪ੍ਰੇਮ ਚੰਦ ਜੀ ਦੀ ਕਹਾਣੀ ਆਪਣੇ ਵੇਲੇ ਦੇ ਸ਼ਾਹੂਕਾਰਾਂ ਦੇ ਦਮਨ ਦੀ ਗੱਲ ਬਹੁਤ ਖ਼ੂਬਸੂਰਤੀ ਨਾਲ ਕਰਦੀ ਹੈ। ਸ਼ਾਹੂਕਾਰਾਂ ਤੋਂ ਛੁਟਕਾਰਾ ਗਰੀਬ ਲੋਕਾਂ ਦਾ ਅੱਜ ਵੀ ਨਹੀਂ ਹੈ।

ਗੁਰਭਜਨ ਗਿੱਲ ਹੋਰਾਂ ਨੇ ਗੁਰੂ ਤੇਗ ਬਹਾਦੁਰ ਜੀ ਦੀ ਸ਼ਹੀਦੀ ਨੂੰ ਆਪਣੀ ਕਵਿਤਾ ਵਿਚ ਆਪਣੇ ਅੰਦਾਜ਼ ਨਾਲ ਚਿਤਰਿਆ ਹੈ।

ਦਵਿੰਦਰ ਸਿੰਘ ਗਿੱਲ ਜੀਘਾ ਨੱਥਾ ਇਕ ਸੁਲਝੇ ਹੋਏ ਖੋਜਕਾਰ ਹਨ। ਉਨ੍ਹਾਂ ਦੇ ਇਸ ਲੇਖ, "ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿਚ ਗੰਗੂ ਬ੍ਰਾਹਮਣ ਦਾ ਰੋਲ" ਇਕ ਦਮ ਨਵੀਂ ਖੋਜ ਹੈ।

ਕਰਨੈਲ ਸਿੰਘ ਅਸਾਪਾਲ ਜੀ ਦੇ ਦੋ ਗੀਤ ਸਾਹਿਬਜਾਦਿਆਂ ਦੇ ਜੀਵਨ ਬਾਰੇ ਰੌਸ਼ਨੀ ਪਾਉਂਦੇ ਹਨ ਅਤੇ ਬਲਬੀਰ ਸਿੰਘ ਢਿੱਲੋਂ ਕਹਿੰਦੇ ਹਨ, ਉਹ ਕਦੇ ਨਹੀਂ ਭਵਜਲੋਂ ਪਾਰ ਹੁੰਦੇ, ਜਿਹੜੇ ਹੈਂਕੜ ਹੰਕਾਰ ਵਿਚ ਵਹਿ ਜਾਂਦੇ। ਪਹੁੰਚ ਸਕਦੇ ਉਹ ਨਾ ਮੰਜ਼ਲ ਤੇ, ਢੇਰੀ ਢਾਹ ਕੇ ਜੋ ਨੇ ਬਹਿ ਜਾਂਦੇ। ਡਾਕਟਰ ਹਰਸ਼ਿੰਦਰ ਕੌਰ ਵਲੋਂ ਲਿਖਿਆ ਗਿਆ ਲੇਖ ਵੀ ਦੁਖੀ ਦਿਲ ਨਾਲ ਲਿਖਿਆ ਗਿਆ ਹੈ। ਇਹ ਲੇਖ ਉਨ੍ਹਾਂ ਲੋਕਾਂ ਨੂੰ ਲਾਹਨਤ ਮਾਰਦਾ ਹੈ ਜੋ ਅੱਡੀਆਂ ਚੁੱਕ ਚੁੱਕ "ਭਾਰਤ ਮਾਤਾ ਦੀ ਜੈ" ਕਹਿੰਦੇ ਸਾਹ ਨਹੀਂ ਲੈਂਦੇ। ਉਨ੍ਹਾਂ ਨੇਤਾਵਾਂ ਨੂੰ ਸ਼ਰਮ ਨਾਲ ਮਰ ਜਾਣਾ ਚਾਹੀਦਾ ਹੈ ਜਿਨ੍ਹਾਂ ਦੇ ਰਾਜ ਵਿਚ ਅਜਿਹੇ ਘਿਨਾਉਣੇ ਜੁਰਮ ਹੁੰਦੇ ਹਨ।

ਸਿੱਧ ਹੱਥ ਵਜੰਤਰੀ ਸ੍ਰ. ਬਲੀ ਸਿੰਘ ਗੁਰਾਇਆ ਦੇ ਜੀਵਨ ਬਾਰੇ ਵੀ ਸ. ਸੁਵਰਨ ਸਿੰਘ ਵਿਰਕ ਜੀ ਨੇ ਉਨ੍ਹਾਂ ਦੀ ਕਲਾ ਬਾਰੇ ਚਾਨਣਾ ਪਾਇਆ ਹੈ।

'ਇਕ ਪਿਆਲਾ ਪਾਣੀ' ਸ. ਚਰਨ ਸਿੰਘ ਸ਼ਹੀਦ ਜੀ ਦੀ ਬਹੁਮੁੱਲੀ ਕਵਿਤਾ ਹੈ ਜਿਸ ਵਿਚ ਉਨ੍ਹਾਂ ਨੇ ਪਾਣੀ ਦੀ ਕੀ ਕੀਮਤ ਹੋ ਸਕਦੀ ਹੈ ਇਸ ਬਾਰੇ ਰੋਸ਼ਨੀ ਪਾਈ ਹੈ। ਅੱਜ ਤਾਂ ਪਾਣੀ ਦੀ ਕੀਮਤ ਹੋਰ ਵੀ ਵੱਧ ਗਈ ਹੈ ਜਦੋਂ ਕਿ ਪਾਣੀ ਬਹੁਤ ਤੇਜ਼ੀ ਨਾਲ ਜ਼ਮੀਨ ਹੇਠੋਂ ਖਤਮ ਹੁੰਦਾ ਜਾ ਰਿਹਾ ਹੈ।

ਡਾਕਟਰ ਨਿਧੀ ਜੈਨ ਨੇ ਬਹੁਤ ਹੀ ਖ਼ੂਬਸੂਰਤ ਤਰੀਕੇ ਨਾਲ ਆਪਣੀ ਪਟਨਾ ਸਾਹਿਬ ਅਤੇ ਬੋਧ ਗਯਾ ਦੀ ਇਤਿਹਾਸਕ ਯਾਤਰਾ ਦਾ ਵਰਨਣ ਕੀਤਾ ਹੈ। ਮੈਨੂੰ ਇਉਂ ਲਗਾ ਜਿਵੇਂ ਮੈਂ ਵੀ ਇਸ ਯਾਤਰਾ ਦਾ ਲੁਤਫ਼ ਲੈ ਰਿਹਾ ਹਾਂ। ਵਾਕਿਆ ਹੀ ਇਹ ਇਤਿਹਾਸਕ ਯਾਤਰਾ ਬਣ ਗਈ। ਮੁਬਾਰਕ।

ਸ੍ਰ. ਹਰਭਜਨ ਸਿੰਘ ਨਾਮਧਾਰੀ ਜੀ ਨੇ ਹਵਨ ਯੱਗ ਅਤੇ ਅੰਮ੍ਰਿਤ ਦੀ ਮਹਾਨਤਾ ਬਹੁਤ ਹੀ ਸੌਖੇ ਸ਼ਬਦਾਂ ਵਿਚ ਬਿਆਨ ਕੀਤੀ ਹੈ।

ਰਾਜਿੰਦਰ ਕੌਰ ਪੰਨੂੰ ਨੇ ਇਕ ਕੌੜਾ ਸੱਚ ਸਾਡੇ ਸਾਹਮਣੇ ਰੱਖਿਆ ਹੈ। ਸਿੱਖਾਂ ਦੇ ਬੱਚਿਆਂ ਨੂੰ ਆਪਣੇ ਧਰਮ ਦੇ ਪੈਰੋਕਾਰਾਂ ਬਾਰੇ ਬਿਲਕੁਲ ਗਿਆਨ ਨਹੀਂ। ਇਸ ਦਾ ਕਾਰਣ ਹੈ ਮਾਪਿਆਂ ਦੀ ਬੇਧਿਆਨੀ ਅਤੇ ਅੰਗਰੇਜ਼ੀ ਸਕੂਲਾਂ ਦੀ ਮਾਰ। ਸਕੂਲਾਂ ਦੇ ਸਿਲੇਬਸ ਵਿਚੋਂ ਧਰਮ ਬਾਰੇ ਜਾਣਕਾਰੀ ਦਾ ਅਭਾਵ। ਸਾਡੇ ਲਈ ਡੁੱਬ ਮਰਨ ਵਾਲੀ ਗੱਲ ਹੈ।

ਪ੍ਰੋ. ਲਖਬੀਰ ਸਿੰਘ ਜੀ ਦੀ ਜੀਵਨੀ ਦੇ ਅੰਸ਼ ਪੜ੍ਹ ਕੇ ਰੋਂਗਟੇ ਖੜ੍ਹੇ ਹੋ ਜਾਂਦੇ ਹਨ। ਵਾਕਿਆ ਹੀ ਉਨ੍ਹਾਂ ਹਿੰਮਤ ਯਾਰ ਬਣਾਈ ਹੈ। ਉਨ੍ਹਾਂ ਦੀ ਇਸ ਹਿੰਮਤ ਨੂੰ ਸਲਾਮ।

ਬਲਦੇਵ ਮਾਧੋਪੁਰੀ ਦੇ ਦੋ ਅਮਲੀ ਵੀ ਨੌਜਵਾਨਾਂ ਨੂੰ ਨਸ਼ੇ ਵਿਚ ਨਾ ਬੈਠਣ ਦੀ ਸਲਾਹ ਦਿੰਦੇ ਹੋਏ ਫਿਕਰਮੰਦ ਹਨ। ਨਸ਼ੇ ਵਿਚ ਫਸੇ ਨੌਜਵਾਨ ਇਨ੍ਹਾਂ ਅਮਲੀਆਂ ਦੀ ਗੱਲ ਮੰਨ ਲੈਣ ਤਾਂ ਉਨ੍ਹਾਂ ਦਾ ਜੀਵਨ ਸੁਧਾਰ ਜਾਏਗਾ। ਰੱਬ ਖੈਰ ਕਰੇ।

**ਭੁਪਿੰਦਰ ਉਸਤਾਦ**

***



ਪੰਜਾਬੀ ਸਾਹਿਤਕਾਰ ਸ. ਗੁਰਬਚਨ ਸਿੰਘ ਭੁੱਲਰ ਕਰਨਾਟਕ ਦੇ ਰਾਸ਼ਟਰ ਕਵੀ
ਕੁਵੈਂਪੂ ਪ੍ਰਤਿਸ਼ਠਾਨ ਵੱਲੋਂ 'ਕੁਵੈਂਪੂ ਪੁਰਸਕਾਰ' ਪ੍ਰਾਪਤ ਕਰਦੇ ਹੋਏ।




ਪ੍ਰੋ. ਗੁਰਭਜਨ ਸਿੰਘ ਗਿੱਲ ਦਾ ਗ਼ਜ਼ਲ ਸੰਗ੍ਰਹਿ 'ਮਨ ਪ੍ਰਦੇਸ਼ੀ' ਲੋਕ ਅਰਪਣ ਕਰਦੇ ਹੋਏ ਡਾ. ਸ.ਸ. ਜੌਹਲ। ਤਸਵੀਰ ਵਿੱਚ ਨਾਲ ਹਨ
ਡਾ. ਸੁਖਦੇਵ ਸਿੰਘ ਸਿਰਸਾ, ਪ੍ਰੋ. ਰਵਿੰਦਰ ਸਿੰਘ ਭੱਠਲ, ਪ੍ਰੋ. ਗੁਰਭਜਨ ਸਿੰਘ ਗਿੱਲ, ਡਾ. ਸੁਰਜੀਤ ਸਿੰਘ ਤੇ ਸ੍ਰੀ ਸੁਰਿੰਦਰ ਕੈਲੇ।




ਪੰਜਾਬੀ ਅਕਾਦਮੀ ਦਿੱਲੀ ਵੱਲੋਂ ਗਣਤੰਤਰ ਦਿਸਵ ਦੇ ਮੌਕੇ ਤੇ 18 ਜਨਵਰੀ 2020 ਨੂੰ
ਕਰਵਾਏ ਕੌਮੀ ਕਵੀ ਦਰਬਾਰ ਸਮੇਂ ਸਟੇਜ ਤੇ ਸੁਸੱਜਿਤ ਕਵੀ ਸੱਜਣ।

